

੧ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥
ਹਮ ਇਹ ਕਾਜ ਜਗਤ ਮੋ ਆਏ॥ ਧਰਮ ਹੇਤ ਗੁਰਦੇਵ ਪਠਾਏ॥



# ਖ਼ਾਲਸਾ ਸਮਾਚਾਰ
# Khalsa Samachar

ਸੰਸਥਾਪਕ
ਭਾਈ ਸਾਹਿਬ ਭਾਈ ਵੀਰ ਸਿੰਘ
Founded by
BHAI VIR SINGH IN 1899 A.D.

ਸਪਤਾਹਿਕ/ਨਵੀਂ ਦਿੱਲੀ
ਸਥਾਪਤ 1899 ਈ.
www.bvsss.org
ਫ਼ੀ ਪਰਚਾ 5/-

ਅੰਕ ੪੨, ਜਿਲਦ ੨੨, ੨੩-੨੯ ਅਗਸਤ ੨੦੧੨, ੮ - ੧੪ ਭਾਦਰੋਂ ੨੦੬੯, ਨਾਨਕਸ਼ਾਹੀ ਸੰਮਤ ੫੪੪, ਸਾਲਾਨਾ ਚੰਦਾ ਦੇਸ਼ ੨੫੦/- ਵਿਦੇਸ਼ ੨੫੦੦/-
Issue 42, Volume 22, 23-29 August 2012, Yearly Subscription India 250/-, Abroad 2500/-

# ਅਮਲੀ ਸਿੱਖ ਜੀਵਨ

❖ ਭਾਈ ਸਾਹਿਬ ਭਾਈ ਵੀਰ ਸਿੰਘ

ਇਕ ਨੇਕ ਬੰਦਾ ਘੋੜੇ ਤੇ ਚੜ੍ਹਿਆ ਜਾ ਰਿਹਾ ਸੀ, ਅੱਗੇ ਰਸਤੇ ਵਿਚ ਲੱਕ ਤੇ ਦੋਇ ਹੱਥ ਧਰ ਕੇ ਬਹੁਤ ਹੌਲੇ ਕਦਮ ਧਰ ਕੇ ਟੁਰਿਆ ਜਾਂਦਾ ਇਕ ਬੰਦਾ ਉਸ ਨੂੰ ਵੇਖ ਕੇ ਬੋਲਿਆ: 'ਭਾਈਆ ਅਸਵਾਰਾ! ਮੈਂ ਬੀਮਾਰ ਹਾਂ, ਟੁਰ ਨਹੀਂ ਹੁੰਦਾ, ਜੇ ਮੈਨੂੰ ਘੋੜੇ ਤੇ ਚਾੜ੍ਹ ਲਵੇਂ, ਤੇ ਦੋ ਕੋਹ ਲੈ ਚੱਲੇਂ ਤਾਂ ਮੇਰਾ ਪਿੰਡ ਆ ਜਾਏਗਾ, ਉਥੇ ਲਾਹ ਦੇਵੀਂ। ਰੱਬ ਤੇਰਾ ਭਲਾ ਕਰੇਗਾ।'

ਅਸਵਾਰ ਨੇ ਤਰਸ ਨਾਲ ਤੱਕਿਆ, ਘੋੜੇ ਤੋਂ ਉਤਰ ਪਿਆ, ਪਾਸ ਵਾਰ ਲਿਆ ਕੇ ਘੋੜੇ ਨੂੰ ਖਲਿਹਾਰ ਦਿਤਾ ਤੇ ਉਸ ਨੂੰ ਚੁੱਕ ਕੇ ਕਾਠੀ ਤੇ ਬਿਠਾ ਦਿਤਾ, ਰਾਸਾਂ ਉਸ ਦੇ ਹੱਥ ਦਿਤੀਆਂ ਤੇ ਅੱਗੋਂ ਵਾਗ ਫੜਕੇ ਘੋੜੇ ਨੂੰ ਕਦਮ ਕਦਮ ਲੈਕੇ ਆਪ ਟੁਰ ਪਿਆ।

ਅਸਵਾਰ ਕੁਝ ਚਿਰ ਤਾਂ ਵਾਗਾਂ ਢਿੱਲੀਆਂ ਛੱਡ ਕੇ ਬੈਠਾ ਰਿਹਾ, ਫੇਰ ਕਦੇ ਜਰਾ ਕੁ ਵਾਗ ਕੱਸੇ, ਫਿਰ ਢਿੱਲੀ ਕਰ ਦੇਵੇ, ਕੁੱਝ ਵਾਟ ਲੰਘਕੇ ਅਚਾਨਕ ਉਸ ਨੇ ਵਾਗਾਂ ਨੂੰ ਝਟਕਾ ਦਿਤਾ ਤੇ ਮਾਲਕ ਦੇ ਹਥੋਂ ਛੁਡਾ ਲਈਆਂ ਤੇ ਘੋੜੇ ਨੂੰ ਦੂਜੇ ਪਾਸੇ ਵਾਗ ਦੇ ਇਸ਼ਾਰੇ ਨਾਲ ਮੋੜਿਆ ਤੇ ਅੱਡੀ ਲਾ ਕੇ ਘੋੜੇ ਨੂੰ ਲੈ ਨੱਠਾ।

ਮਾਲਕ ਨੇ ਅਵਾਜ਼ ਦਿਤੀ 'ਓਏ ਵੀਰਾ! ਦੂਰੋਂ ਹੀ ਸਹੀ, ਪਰ ਮੇਰੀ ਗਲ ਇਕ ਜ਼ਰੂਰ ਸੁਣੀਂ ਜਾਵੀਂ। ਘੋੜਾ ਜਿਵੇਂ ਲਈ ਜਾ ਰਿਹਾ ਹੈਂ ਤੇਰੀ ਰਜ਼ਾ, ਪਰ ਮੇਰੀ ਗੱਲ ਜ਼ਰੂਰ ਸੁਣੀਂ ਜਾਈਂ।'

ਹਰਿਆਨ ਹੋ ਕੇ ਉਸ ਨੇ ਘੋੜੇ ਨੂੰ ਥੰਮਿਆ ਤੇ ਅਵਾਜ਼ ਸੁਣੀ ਜਾ ਸਕਣ ਵਾਲੀ ਦੂਰੀ ਤੇ ਖੜੋ ਕੇ ਬੋਲਿਆ; 'ਸੁਣਾ'।

ਘੋੜੇ ਦੇ ਮਾਲਕ ਨੇ ਕਿਹਾ: 'ਖਬਰਦਾਰ! ਕਿਸੇ ਨੂੰ ਇਹ ਨਾ ਦੱਸੀ ਕਿ ਤੂੰ ਇਹ ਕਹਿਕੇ ਕਿ ਮੈਂ ਬੀਮਾਰ ਹਾਂ ਮੈਨੂੰ ਥੋੜ੍ਹੀ ਦੂਰ ਲੈ ਚਲ— ਘੋੜੇ ਤੇ ਚੜ੍ਹਿਆ ਸੈਂ, ਤੇ ਫੇਰ ਘੋੜਾ ਲੈ ਨਠਾ ਸੈਂ।'

ਉਸ ਨੇ ਹੈਰਾਨ ਹੋ ਕੇ ਪੁੱਛਿਆ 'ਇਹ ਕਿਉਂ'? ਮਾਲਕ ਨੇ ਕਿਹਾ: 'ਇਸ ਤਰ੍ਹਾਂ ਤੂੰ ਅਨੇਕਾਂ ਉਨ੍ਹਾਂ ਬੀਮਾਰਾਂ ਤੇ ਜ਼ੁਲਮ ਕਰੇਂਗਾ ਜੋ ਸੱਚੀ ਮੁੱਚੀ ਪੈਂਡੇ ਵਿਚ ਬੀਮਾਰ ਹੋਣਗੇ ਤੇ ਕਿਸੇ ਤੋਂ ਘੋੜੇ ਤੇ ਚੜ੍ਹਨ ਦੀ ਮਿਹਰਬਾਨੀ ਮੰਗਣਗੇ, ਕਿਉਂਕਿ ਘੋੜੇ ਵਾਲੇ ਜਾਣ ਲੈਣਗੇ ਕਿ ਇਹ ਵੀ ਉਹੋ ਜਿਹਾ ਠੱਗ ਹੋਣਾ ਹੈ, ਜਿਹੋ ਜਿਹਾ ਬੀਮਾਰ ਬਗਾ ਸਿੰਘ ਦਾ ਘੋੜਾ ਠੱਗ ਲੈ ਗਿਆ ਸੀ। ਤੂੰ ਤਾਂ ਮਰ ਜਾਏਂਗਾ ਪਰ ਬੀਮਾਰਾਂ ਅਤੇ ਘੋੜੇ ਵਾਲਿਆਂ ਤੇ ਤਰਸ ਵਾਲਿਆਂ ਨੇ ਸਦਾ ਹੁੰਦੇ ਹੀ ਰਹਿਣਾ ਹੈ, ਤੇਰੀ ਪੈਦਾ ਕੀਤੀ ਬੇ-ਵਿਸਾਹੀ ਇਉਂ ਸਦਾ ਹੀ ਦੁਖਦਾਈ ਹੋ ਕੇ ਬੀਮਾਰਾਂ ਨੂੰ ਕਸ਼ਟ ਦਿੰਦੀ ਰਹੇਗੀ।'

ਬਗਾ ਸਿੰਘ ਚੁਪ ਹੋ ਗਿਆ, ਕਦਮ ਹਲਕਾ ਕਰ ਲਿਆ ਤੇ ਆਪਣੇ ਰਾਹੇ ਟੁਰ ਪਿਆ, ਤੇ ਅਸਵਾਰ ਘੋੜਾ ਦੁੜਾ ਕੇ ਆਪਣੇ ਰਸਤੇ ਚਲਾ ਗਿਆ।

ਬਗਾ ਸਿੰਘ ਘਰ ਆਇਆ, ਨ੍ਹਾਤਾ ਧੋਤਾ, ਰਹਿਰਾਸ ਦਾ ਪਾਠ ਕੀਤਾ, ਰੋਟੀ ਖਾਧੀ ਤੇ ਸੌਂ ਗਿਆ। ਸਵੇਰੇ ਉਠਿਆ, ਬਾਹਰ ਆਇਆ ਵਿਹੜੇ ਵਿਚ, ਗਿੱਝੇ ਹੋਏ ਪੈਰ ਡਿਉੜ੍ਹੀ ਵਲ ਵਧੇ ਕਿ ਪਹਿਲਾ ਪੁਚਕਾਰਾ ਰੋਜ਼ ਵਾਂਗ ਘੋੜੇ ਨੂੰ ਦੇਣ। ਘੋੜਾ ਬੀ ਆਦਤ ਮੁਜਬ ਮਾਲਕ ਦੀ ਪੈਖੜ ਸਿਆਣ ਕੇ ਹਿਣਕਿਆ, ਚੇਤਾ ਵੀ ਉਡਾਰੀ ਮਾਰ ਕੇ ਆ ਗਿਆ, ਕਿ ਘੋੜਾ ਤਾਂ ਕੱਲ੍ਹ ਰੋਗੀ ਨੂੰ ਦੇ ਆਇਆ ਸੈਂ ਬੱਗਾ ਸਿੰਹਾਂ, ਇਹ ਹਿਣਕਦਾ ਕੌਣ ਹੈ? ਇੰਨੇ ਨੂੰ ਫੇਰ ਹਿਣਕਦਾ ਸੁਣਾਈ ਦਿੱਤਾ।

ਬੱਗਾ ਸਿੰਘ ਹਰਿਆਨਿਆਂ ਅੱਗੇ ਵਧਿਆ, ਕੀ ਵੇਖੇ ਕਿ ਘੋੜਾ ਡਿਉੜ੍ਹੀ ਵਿਚ ਕਿੱਲੇ ਤੇ ਬੱਧਾ ਖੜਾ ਹੈ। ਜਾ ਉਸ ਦੀ ਧੌਣ ਤੇ ਹੱਥ ਧਰਿਓਸ, ਥਾਪੀ ਦਿਤੀ। ਫਿਰ ਦੇਖੇ ਤਾਂ ਬਾਹਰ ਦਾ ਬੂਹਾ ਖੁੱਲ੍ਹਾ ਹੋਇਆ ਹੈ, ਚੂਥੀ ਪੁੱਟੀ ਹੋਈ ਹੈ। ਬਾਹਰ ਨਿਕਲਿਆ ਤਾਂ ਤੱਕਿਆ ਕਿ ਕੱਲ੍ਹ ਵਾਲਾ ਬੀਮਾਰ ਨਿਮੋਂ ਝੂਣਾਂ ਖੜਾ ਹੈ; ਪੁੱਛਣ ਲੱਗਾ- 'ਸੁਣਾ ਬਈ ਰੋਗੀ ਵੀਰਾ! ਵੱਲ ਹੋ ਗਿਆਂ ਏਂ?'

ਠੱਗ- ਬੱਗਾ ਸਿੰਹਾਂ! ਮੈਂ ਸਚ ਮੁੱਚ ਰੋਗੀ ਸਾਂ, ਤੂੰ ਵੈਦ ਹੈਂ ਜਿਸ ਮੇਰੀ ਮੂਰਛਾ ਖੋਹਲੀ ਹੈ। ਘੋੜਾ ਸੰਭਾਲ ਲੈ ਭਾਈਆ! ਹੁਣ ਨਾ ਵਿਸਾਹ ਘਾਤ ਦੀ ਕਥਾ ਟੁਰੇਗੀ, ਹੁਣ ਨਾ ਰੋਗੀਆਂ ਨੂੰ ਕਸ਼ਟਣੀ ਆਵੇਗੀ। ਸਗੋਂ ਹੁਣ ਮੈਂ ਬਗਾ ਸਿੰਘ ਵਰਗਾ ਬੀਮਾਰਾਂ ਤੇ ਤਰਸ ਕਰਨ ਵਾਲਾ ਹੋ ਜਾਸਾਂ। ਦੇਹ ਨਾਂ ਅਸੀਸ।

## ਇਸ ਅੰਕ ਵਿਚ

ਬੱਗਾ ਸਿੰਘ ਦੀ ਵਾਰਤਾ ਅਮਲੀ ਸਿਖ ਜੀਵਣ ਦਾ ਇਕ ਸੋਹਣਾ ਨਮੂਨਾ ਪੇਸ਼ ਕਰਦੀ ਹੈ। ਹਾਂ, ਅਸੀਂ ਬੀ ਆਪਣੇ ਪੂਜ ਸਤਿਗੁਰਾਂ ਤੇ ਆਪਣੇ ਸਤਿਕਾਰ ਯੋਗ ਬਜ਼ੁਰਗਾਂ ਦੇ ਕਦਮ ਤੇ ਚੱਲਣਾਂ ਹੈ। ਸੁਸਾਇਟੀ ਵਿਚ ਨਿਕੀ ਨਿਕੀ ਗੱਲ ਵਲ ਵਧ ਰਹੇ fraud (ਧੋਖੇ, ਚਲਾਕੀਆਂ, ਚਤੁਰਾਈਆਂ) ਨੂੰ ਦੂਰ ਕਰਨਾ, ਨੇਕ ਜੀਵਨ ਫੈਲਾਉਣਾ, ਆਪਣਾ ਗੁਆ ਕੇ ਬੀ ਪਰ ਦਾ ਭਲਾ ਕਰਨਾ ਤੇ ਜਗਤ ਸੁਖ ਵਧਾਉਣਾ ਹੈ, ਸਾਡੇ ਸਿਰ ਤੇ ਸਤਿਗੁਰਾਂ ਦਾ ਰੱਖਿਆ ਇਹ ਫਰਜ਼ ਹੈ।

## ਨਾਮ ਜਪੁ ਤੇ ਸਿਮਰਨ

ਸਤਿਗੁਰ ਜੀ ਨੇ ਫੁਰਮਾਇਆ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਦਾ ਜੋ ਸਿਖ ਅਖਵਾਉਂਦਾ ਹੈ ਉਹ 'ਭਲਕੇ ਉਠਿ ਹਰਿ ਨਾਮੁ ਧਿਆਵੈ' ਸੋ ਚੰਗੀ ਨੀਂਦ ਕਰ ਚੁੱਕਣ ਉਪਰੰਤ ਜਿਸ ਵੇਲੇ ਸਹਿਜੇ ਅੱਧੀ ਰਾਤ ਮਗਰੋਂ ਜਾਗ ਖੁੱਲ੍ਹੇ ਸਿਖ ਨਿਜੀ ਤੌਰ ਤੇ ਬਿਸਤਰੇ ਤੋਂ ਉਠ ਕੇ ਬੈਠ ਜਾਏ ਤੇ ਚਿਤਵੇ ਕਿ ਵਾਹਿਗੁਰੂ ਹੈ, ਸਾਡੇ ਨਾਲ ਹੈ, ਉਹ ਸਭ ਦੇ ਅੰਦਰ ਬੈਠਾ ਹੈ। ਤਾਂ ਤੇ ਮੇਰੇ ਅੰਦਰ ਬੀ 'ਕੋਟ ਬ੍ਰਹਿਮੰਡ' ਦੇ ਸੁਆਮੀ ਜੀ ਬਿਰਾਜ ਰਹੇ ਹਨ। ਮੈਨੂੰ ਨਹੀਂ ਦਿੱਸਦੇ, ਮੇਰੇ ਮਨ ਦਾ ਸ਼ੀਸ਼ਾ ਮੈਲਾ ਹੈ। ਭੁੱਲ ਦੀ ਮੈਲ ਲਗੀ ਹੈ, ਇਸ ਨੂੰ ਯਾਦ ਨਾਲ ਧੋਵਾਂ। ਖਿਨ ਖਿਨ ਭੁੱਲ ਰਿਹਾ ਹਾਂ, ਹੁਣ ਖਿਨ ਖਿਨ ਯਾਦ ਕਰਾਂ ਪਿਆਰੇ ਸਾਂਈਂ ਨੂੰ ਵਾਜਾਂ ਮਾਰਾਂ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ। ਇਉਂ ਇਕ ਮਨ ਹੋ ਕੇ ਸਾਂਈਂ ਨੂੰ ਹਾਜ਼ਰ ਨਾਜ਼ਰ ਜਾਣ ਕੇ 'ਵਾਹਿਗੁਰੂ-ਵਾਹਿਗੁਰੂ' ਕੂਕੀ ਗਏ। ਮਨ ਦਾ ਸੁਭਾਵ ਹੈ— ਗ਼ਾਫ਼ਲ ਹੋਣਾਂ, ਵਹਿਣੀ ਪੈਣਾਂ। ਜਦ ਵੇਖਿਆ ਮਨ ਆਪਣੇ ਵੇਗਾਂ ਵਿਚ ਤਿਲਕ ਗਿਆ ਹੈ ਉਸ ਨੂੰ ਰੋਕ ਕੇ ਫੇਰ ਲਗ ਪਏ। ਜੇ ਬੈਠਿਆਂ ਅੱਖ ਲਗ ਜਾਵੇ ਤਦ ਕੀਹ, ਜਦ ਅੱਖ ਖੁਲ੍ਹੀ ਫੇਰ ਯਾਦ ਦੀ ਲੜੀ ਸੰਭਾਲ ਲਈ। ਇਉਂ ਸਹਿਜੇ ਸਹਿਜੇ ਰਸਨਾ ਹਿਲਦੀ ਰਹੇ, ਤੇ ਵਾਹਿਗੁਰੂ, ਵਾਹਿਗੁਰੂ ਜਪਦੀ ਰਹੇ:-

**.....ਰਸਨਾ ਹਰਿ ਰਸੁ ਪੀਜੈ ਰਾਮ॥**
**ਰਸਨਾ ਹਰਿ ਰਸੁ ਪੀਜੈ ਅੰਤਰੁ ਭੀਜੈ**
**ਸਾਚ ਸਬਦਿ ਬੀਚਾਰੀ॥**
**ਅੰਤਰਿ ਖੂਹਟਾ ਅੰਮ੍ਰਿਤਿ ਭਰਿਆ**
**ਸਬਦੇ ਕਾਢਿ ਪੀਐ ਪਨਿਹਾਰੀ॥**
(ਵਡਹੰਸ ਮਹਲਾ ੩, ਛੰਤ-੫)

## ਇਸ਼ਨਾਨ

ਉਪਰ ਦੱਸੇ ਵਾਹਿਗੁਰੂ ਜੀ ਦੇ ਸਿਦਕ ਸ਼ਰਧਾ ਵਿਚ ਭਿੱਜ ਕੇ ਨਾਮ ਜਪਣ ਨਾਲ ਤਨ ਬੁੱਧੀ ਤੇ ਆਤਮਾਂ ਸ੍ਵੱਛ ਹੋ ਜਾਂਦੇ ਹਨ। ਨਿਰਮਲ ਆਤਮਾਂ ਨੂੰ ਮੈਲਾ ਸਰੀਰ ਤੇ ਮੈਲੇ ਕਪੜੇ ਚੰਗੇ ਨਹੀਂ ਲਗਦੇ ਸੋ ਸਰੀਰਕ ਬਿਵਸਥਾ ਅਨੁਸਾਰ ਠੰਢੇ ਅਥਵਾ ਗਰਮ ਜਲ ਨਾਲ ਸਰੀਰ ਦੇ ਸਹਿ ਸਕਣ ਵਾਲੇ ਸਮੇਂ ਇਸ਼ਨਾਨ ਕੀਤਾ। ਕਿਉਂਕਿ ਸਰੀਰਕ ਇਸ਼ਨਾਨ ਪਰ ਜਿਥੇ ਨਿਰਮਲਤਾ ਆਉਂਦੀ ਹੈ ਉਥੇ ਅੰਦਰਲੀ ਸਤਿਆ ਭੀ ਖਰਚ ਹੁੰਦੀ ਹੈ।

### ਦੇਵੀ ਸੁੰਦਰਤਾ

ਸੁਹਣਿਆਂ ਦਾ ਇਹ ਹੱਕ ਹੈ
ਉਹ ਪੂਜੇ ਜਾਣ,
ਵੱਸੇ 'ਦੇਵੀ ਸੁੰਦਰਤਾ'
ਤਿਨ੍ਹ ਮੰਦਰ ਆਣ।
ਸਾਥੋਂ 'ਦੇਵੀ ਸੁੰਦਰਤਾ'
ਰਹਿ ਦੂਰੋ ਦੂਰ,
ਸਾਨੂੰ ਜੇ ਕੁਈ ਪਜਾਰਦਾ
ਇਹ 'ਉਸ' ਦੀ ਸ਼ਾਨ।

### ਨੂਰੀ ਦਰਸ਼ਨ

(ਪ੍ਰਸ਼ਨ)
ਸੁਣ ਸੁਹਣੇ! ਤੂੰ ਢਲ ਗਿਆਂ ਉਮਰੋਂ
ਮੱਥਾ ਪਰ ਚਮਕੰਦਾ ਏ,
ਧੌਲੇ ਹੋ ਗਏ ਕੇਸ਼ ਤੇ ਦਾੜ੍ਹਾ
ਨੂਰ ਨੈਣ ਦਮਕੰਦਾ ਏ,
ਵਾਜ ਤੇਰੀ ਭਰਵੀਂ ਤੇ ਗੋਰੀ
ਮੋਇਆਂ ਨੂੰ ਜਿੰਦ ਪਾਂਦੀ ਏ,
ਸੂਰਤ ਤੇਰੀ ਔਲੀ ਮੌਲੀ
(ਪਰ) ਸੁਹਜ ਸੁਹਜ ਵਿਗਸੰਦਾ ਏ?

(ਉੱਤਰ)
ਸੁਣ ਗਭਰੂ! ਮੈਂ ਤੇਰੀ ਉਮਰੇ
ਨਿਜ ਬਲ ਤਈਂ ਸੰਭਾਲਿਆ ਹੈ,
ਊਰਧ-ਗਾਮੀ ਹੋ ਉਸ ਮੱਥੇ
ਤੇਜ ਇਕ ਸੁਹਣਾ ਲਾ ਲਿਆ ਹੈ,
ਨੈਣੀਂ ਜੋਤ ਭਰੀ ਹੈ ਉਸਨੇ,
ਗੌਰਵ ਬਾਣੀ ਲਾਇਆ ਸੂ,
ਸਿਰ ਨੂੰ ਵਿੱਚ ਸਰੂਰਾਂ ਰੱਖੇ
ਚਰਨੀਂ ਕਦੇ ਛੁਹਾ ਲਿਆ ਹੈ।

*(ਸਾਹਿਤਕ ਕਲੀਆਂ)*

ਗੁਰੂ ਜੀ ਨੇ ਸਿਖੀ ਵਿਚ 'ਸਰੀਰ' ਦਾ ਇਸ਼ਨਾਨ ਨਾਮ ਜਪਣ ਦੀ ਸਹਾਇਤਾ ਲਈ ਦੱਸਿਆ ਹੈ ਨਾ ਕਿ ਵਹਿਮ ਵਾਲਾ ਹਠ ਨਾਲ ਕਰਨ ਵਾਲਾ ਕਰਮ। ਸਰੀਰ ਮੰਨੇ ਨਾ ਮੰਨੇ ਪਰ ਪਾਣੀ ਵਹਾਉਣ ਦੇ ਹਠ ਵਾਲੇ ਇਸ਼ਨਾਨ ਗੁਰੂ ਜੀ ਨੇ ਮਨ੍ਹਾਂ ਕੀਤੇ ਹਨ -

**ਇਕਿ ਪਾਲਾ ਕਕਰੁ ਭੰਨਿ**
**ਸੀਤਲੁ ਜਲੁ ਹੇਂਵਹੀ॥**

ਅਰਥਾਤ ਕਈ ਇਕ ਪਾਲੇ ਵਿਚ ਹਠ ਨਾਲ ਤਾਲਾਬ ਆਦਿ ਪਰ ਜੰਮੀ ਕੱਕਰੀ ਭੰਨ ਕੇ ਉਸ ਦੇ ਠੰਢੇ ਜਲ ਨਾਲ (ਠੁਰ੍ਹ ਠੁਰ੍ਹ ਕਰਦੇ) ਇਸ਼ਨਾਨ ਕਰਦੇ ਹਨ। ਪਰ ਨਾਮ ਬਿਨਾਂ ਸਭ ਨਿਸਫਲ ਹੈ। ਤਨ ਤਾਂ ਸੁਆਹ ਹੋ ਕੇ ਇਥੇ ਹੀ ਰਹਿ ਜਾਏਗਾ। ਏਸੇ ਪਉੜੀ ਦੇ ਅੰਤ ਵਿਚ ਦੱਸਿਆ ਹੈ -

**ਵਿਣੁ ਨਾਵੈ ਤਨੁ ਛਾਰੁ ਕਿਆ ਕਹਿ ਰੋਵਹੀ॥**
**ਸੋਹਨਿ ਖਸਮ ਦੁਆਰਿ ਜਿ ਸਤਿਗੁਰੁ ਸੇਵਹੀ॥**
(ਵਾਰ ਮਲਾਰ ਮਹਲਾ ੧-੧੫)

ਸੋ ਕਰਨ ਜੋਗ ਮੁੱਖ ਕਰਮ ਹੈ, 'ਨਾਮ ਜਪਣਾ' ਤੇ ਇਹ ਹੈ ਦਾਤ ਸਤਿਗੁਰਾਂ ਦੀ। ਸੋ ਆਪਣੀ ਮਤਿ ਤਿਆਗ ਕੇ ਸਤਿਗੁਰੂ ਜੀ ਦੀ ਉੱਜਲ ਮਤਿ ਧਾਰਨ ਕਰ ਕੇ ਸੇਵਾ ਕਰੀਏ ਤਾਂ ਜੋ ਦਰਗਾਹ ਵਿਚ ਆਦਰ ਦਾ ਥਾਉਂ ਮਿਲੇ-

**ਵਿਚਿ ਦੁਨੀਆ ਸੇਵ ਕਮਾਈਐ॥**
**ਤਾ ਦਰਗਹ ਬੈਸਣੁ ਪਾਈਐ॥**
(ਸਿਰੀ ਰਾਗ ਮਹਲਾ ੧-੩੩)

## ਸਤਿਸੰਗ

**ਗੁਰਸਿਖ ਮੀਤ ਚਲਹੁ ਗੁਰ ਚਾਲੀ॥**
**ਜੋ ਗੁਰੁ ਕਹੈ ਸੋਈ ਭਲ ਮਾਨਹੁ**
**ਹਰਿ ਹਰਿ ਕਥਾ ਨਿਰਾਲੀ॥**
(ਧਨਾਸਰੀ ਮਹਲਾ ੪-੪)

ਸਤਿਸੰਗ ਹੁੰਦਾ ਹੈ— 'ਸਤਯ ਦਾ ਸੰਗ', 'ਸਚ ਦਾ ਸੰਗ'। ਅਸਲ 'ਸੱਚ' ਹੈ- ਸਤਯ ਸਰੂਪ ਅਕਾਲ ਪੁਰਖ 'ਵਾਹਿਗੁਰੂ'। ਸੋ ਵਾਹਿਗੁਰੂ ਜੀ ਦਾ ਸੰਗ। ਉਹ ਕਥਾ; ਉਹ ਕੀਰਤਨ; ਉਹ ਸਤਿ ਪੁਰਖ ਦੀ ਸੰਗਤ, ਜੋ ਵਾਹਿਗੁਰੂ ਜੀ ਨੂੰ ਮਿਲਣ ਦੇ ਨਿਰਮਲ ਇੰਦੀਏ ਨਾਲ ਨਾਮ ਜਪਣਾ ਹੈ, ਸਤਿ ਸੰਗ ਹੈ।

**ਸਤਿਸੰਗਤਿ ਕੈਸੀ ਜਾਣੀਐ॥**
**ਜਿਥੈ ਏਕੋ ਨਾਮੁ ਵਖਾਣੀਐ॥**
**ਏਕੋ ਨਾਮੁ ਹੁਕਮੁ ਹੈ**
**ਨਾਨਕ ਸਤਿਗੁਰਿ ਦੀਆ ਬੁਝਾਇ ਜੀਉ॥**
(ਸਿਰੀ ਰਾਗ ਮਹਲਾ ੧ ਘਰੁ ੩)

ਇਕੋ ਸਾਂਈਂ ਦਾ ਨਾਮ ਸਤਿ ਪੁਰਸ਼ਾਂ ਨਾਲ ਮਿਲਕੇ ਆਪਣੇ ਆਪ ਜਪਣਾ ਸਤਿ ਸੰਗਿ ਹੈ।

(ਪੁਸਤਕ, *ਗੁਰਮੁਖ ਸਿੱਖਿਆ*)

# ਪ੍ਰਾਣੀ ਏਕੋ ਨਾਮੁ ਧਿਆਵਹੁ

❖ ਡਾ. ਕੁਲਦੀਪ ਸਿੰਘ ਧੀਰ

ਨਾਮ ਪ੍ਰਭੂ ਪ੍ਰੀਤਮ ਦੀ ਯਾਦ ਵਿਚ ਵਾਹੁ ਵਾਹੁ ਦੇ ਗੀਤ ਦਾ ਅਲਾਪ ਹੈ। ਉਸ ਦੇ ਪ੍ਰੇਮ ਵਿਚ ਗਵਾਚ ਕੇ ਮੈਂ ਤੇਰਾ ਹਾਂ, ਮੈਂ ਤੇਰਾ ਹਾਂ ਦਾ ਗਾਇਣ ਹੈ। ਇਸ ਨਾਮ ਨਾਲ ਸਾਡਾ ਹਡ-ਮਾਸ ਦਾ ਸਰੀਰ ਮਨ ਤੇ ਚੇਤਨਤਾ ਵਿਚ ਬਦਲਦਾ ਹੈ। ਨਾਮ ਇਕ ਮੂਕ ਭਾਵਨਾ ਹੈ। ਇਸ ਦਾ ਪ੍ਰਗਟਾਵਾ ਪ੍ਰਭੂ ਪ੍ਰੀਤਮ ਦੇ ਸਮਰਪਣ ਵਿਚ ਉਸ ਦੇ ਪ੍ਰਗੀਤ ਦਾ ਆਪ ਮੁਹਾਰੇ ਫੁਟਣਾ ਹੈ। ਜੇ ਕੇਵਲ ਜੀਭ ਨਾਲ ਉਚਾਰਨ ਦੀ ਹੀ ਗੱਲ ਹੁੰਦੀ ਤਾਂ ਨਿਕੇ ਨੰਨ੍ਹੇ ਪੰਛੀ ਉਸ ਦਾ ਨਾਮ ਕਿਵੇਂ ਲੈਂਦੇ। ਇਥੇ ਤਾਂ ਸਾਰੀ ਸ੍ਰਿਸ਼ਟੀ ਹੀ ਉਸ ਦਾ ਨਾਮ ਲੈਂਦੀ ਹੈ। ਭਾਵੇਂ ਦੁਖ ਦੀ ਘੜੀ ਵਿਚ ਹੀ ਸਹੀ। ਗੁਰੂ ਨਾਨਕ ਦਾ ਮਾਰਗ ਨਾਮ ਦਾ ਮਾਰਗ ਹੈ। 'ਨਾਨਕ ਕੈ ਘਰਿ ਕੇਵਲ ਨਾਮੁ'।

ਗੁਰਮਤਿ ਵਿਚ ਨਾਮ ਸਾਧਨ ਵੀ ਹੈ ਤੇ ਮੰਜ਼ਿਲ ਵੀ। ਕਿਸੇ ਵਿਅਕਤੀ ਦਾ ਨਾਂ ਲੈ ਕੇ ਅਸੀਂ ਉਸ ਨੂੰ ਬੁਲਾਂਦੇ ਹਾਂ। ਉਸ ਦਾ ਨਾਂ ਬੋਲ ਸੁਣ ਕੇ ਉਸ ਦੀ ਸ਼ਕਲ ਸੂਰਤ ਤੇ ਗੁਣ ਸਾਡੇ ਦਿਲ-ਦਿਮਾਗ ਵਿਚ ਉਭਰ ਆਉਂਦੇ ਹਨ। ਇੰਜ ਹੀ ਹਾਲ ਪ੍ਰਭੂ ਦਾ ਹੈ। ਉਸ ਦਾ ਨਾਮ ਲੈਣ ਨਾਲ ਨਿਰਗੁਣ ਪ੍ਰਭੂ ਦੇ ਗੁਣ ਬਖਸ਼ਿੰਦ ਮੂਰਤ ਸਾਡੇ ਮਾਨਸਿਕ ਚਿਤਰਪੱਟ ਉਤੇ ਪ੍ਰਗਟ ਹੋ ਜਾਂਦੀ ਹੈ। ਗੁਰਬਾਣੀ ਨਾਮ ਵਿਚੋਂ ਉਪਜੀ ਹੈ ਤੇ ਇਸ ਵਿਚ ਨਾਮ ਸਮਾਇਆ ਹੋਇਆ ਹੈ। ਇਹ ਨਾਮ ਧਿਆਉਣ ਦਾ ਉਪਦੇਸ਼ ਬਾਰ ਬਾਰ ਦਿੰਦੀ ਹੈ:

**ਪ੍ਰਾਣੀ ਏਕੋ ਨਾਮੁ ਧਿਆਵਹੁ॥**
**ਅਪਨੀ ਪਤਿ ਸੇਤੀ ਘਰਿ ਜਾਵਹੁ॥**
(ਅੰਕ-੧੨੫੪)

ਗੁਰੂ ਗ੍ਰੰਥ ਸਾਹਿਬ ਵਿਚ ਬਾਰ ਬਾਰ ਨਾਮ ਧਿਆਉਣ ਉਤੇ ਜ਼ੋਰ ਹੈ। ਇਸ ਦੇ ਬਾਵਜੂਦ ਇਸ ਨਾਮ ਨੂੰ ਗੁਹਜ ਹੀ ਰਖਿਆ ਗਿਆ ਹੈ। ਪ੍ਰਗਟ ਰੂਪ ਵਿਚ ਪੇਸ਼ ਕਰਨ ਦੀ ਥਾਂ ਇਸ ਵਲ ਸੰਕੇਤ ਹੀ ਕੀਤੇ ਗਏ ਹਨ। ਭਾਈ ਗੁਰਦਾਸ ਜੀ ਨੇ ਹੀ ਸਪਸ਼ਟ ਰੂਪ ਵਿਚ 'ਵਾਹਿਗੁਰੂ ਗੁਰੂ ਮੰਤ੍ਰੁ ਹੈ ਜਪ ਹਉਮੈ ਖੋਈ' ਕਹਿ ਕੇ ਇਸ ਨੂੰ ਪ੍ਰਗਟ ਕੀਤਾ ਹੈ ਜਾਂ ਫਿਰ ਭੱਟਾਂ ਦੇ ਸਵਈਆਂ ਵਿਚ ਇਸ ਨਾਮ ਦਾ ਸਪਸ਼ਟ ਉਲੇਖ ਹੈ।

ਭਾਈ ਵੀਰ ਸਿੰਘ ਨਾਮ ਦਾ ਸੰਕੇਤ ਸੰਸਕ੍ਰਿਤ ਤੇ ਫਾਰਸੀ ਦੋਹਾਂ ਭਾਸ਼ਾਵਾਂ ਦੇ ਆਧਾਰ ਉਤੇ ਸਮਝਾਂਦੇ ਹਨ। ਸੰਸਕ੍ਰਿਤ ਵਿਚ ਇਸ ਦਾ ਮੂਲ ਨਾਮਨ ਕ੍ਰਿਆ ਹੈ ਜੋ ਇਸ ਦਾ ਸੰਬੰਧ ਨਾਮ ਅਭਿਆਸ ਭਾਵ ਸਿਮਰਨ ਨਾਲ ਜੋੜਦੀ ਹੈ। ਫਾਰਸੀ ਵਿਚ ਇਹ ਸੰਕੇਤ ਨਾਂਵ ਹੈ, ਸੰਗਯਾ ਹੈ। ਵਸਤੂ ਜਾਂ ਵਿਅਕਤੀ ਦੇ ਨਾਂਵ ਦਾ ਸੰਕੇਤਕ ਹੈ। ਨਾਮੀ ਉਹ ਹੈ ਜਿਸ ਦਾ ਨਾਮ ਲਿਆ ਜਾਂਦਾ ਹੈ। ਨਾਮ ਤੇ ਨਾਮੀ ਨੂੰ ਵੱਖ ਨਹੀਂ ਕੀਤਾ ਜਾ ਸਕਦਾ। ਗੁਰਮਤਿ ਪਰੰਪਰਾ ਵਿਚ ਨਾਮ ਤੋਂ ਭਾਵ ਉਸ ਪਰਮੇਸ਼ਰ ਦੇ ਨਾਮ ਤੋਂ ਹੈ। ਉਸ ਦੇ ਗੁਣਾਂ ਤੇ ਬਖਸ਼ਿਸ਼ਾਂ ਦਾ ਧਿਆਨ ਧਰ ਕੇ ਵਿਸਮਾਦ ਵਿਚ ਆ ਕੇ, ਪੂਰੇ ਪ੍ਰੇਮ ਨਾਲ ਉਸ ਨੂੰ ਯਾਦ ਕਰਨ ਤੋਂ ਹੈ ਜਿਸ ਨਾਲ ਅੰਤਹ ਕਰਨ ਦੀ ਸੁਧੀ ਹੁੰਦੀ ਹੈ ਤੇ ਨਾਮ ਦੀ ਪ੍ਰਾਪਤੀ ਹੁੰਦੀ ਹੈ। ਨਾਮੀ ਪ੍ਰਭੂ ਵਿਚ ਅਭੇਦਤਾ ਹਾਸਲ ਹੁੰਦੀ ਹੈ। ਜੀਭ ਨਾਲ ਉਚਾਰਨ ਤੋਂ ਲੈ ਕੇ ਨਾਮੀ ਵਿਚ ਅਭੇਦਤਾ ਤਕ ਦਾ ਸਾਰਾ ਅਭਿਆਸ ਨਾਮ ਦਾ ਹੀ ਕਰਮ ਖੇਤਰ ਹੈ।

ਗੁਰੂ ਨਾਨਕ ਜਦੋਂ 'ਜੇਤਾ ਕੀਤਾ ਤੇਤਾ ਨਾਉ' ਆਖਦੇ ਹਨ ਜਾਂ ਗੁਰੂ ਅਰਜਨ ਸਾਹਿਬ 'ਨਾਮ ਕੇ ਧਾਰੇ ਸਗਲੇ ਜੰਤ॥ ਨਾਮ ਕੇ ਧਾਰੇ ਖੰਡ ਬ੍ਰਹਮੰਡ॥' ਕਹਿੰਦੇ ਹਨ ਤਾਂ ਉਸ ਦਾ ਭਾਵ ਹੈ ਕਿ ਇਹ ਸਾਰਾ ਦ੍ਰਿਸ਼ਟ ਅਦ੍ਰਿਸ਼ਟ ਪਸਾਰਾ ਨਾਮ ਦੀ ਹੀ ਉਪਜ ਹੈ, ਨਾਮ ਦੀ ਹੀ ਸਿਰਜਨਾ ਹੈ। ਇਸ ਨਾਮ ਤੋਂ ਬਿਨਾ ਦੇਹ ਦੀ ਹੋਂਦ ਵੀ ਨਹੀਂ, ਪਰੰਤੂ ਮਨੁੱਖ ਇਸ ਨਾਮ ਨੂੰ ਭੁਲਾਈ ਰਖਦਾ ਹੈ। ਇਸ ਕਾਰਨ ਇਸ ਦੀ ਬੁਧੀ ਮਲੀਨ ਹੋ ਜਾਂਦੀ ਹੈ। ਇਸ ਮਲੀਨ ਮਤਿ ਤੇ ਬੁਧ ਨੂੰ ਸ਼ੁੱਧ ਤੇ ਸਾਫ਼ ਕਰਨ ਲਈ ਨਾਮ ਹੀ ਕੰਮ ਕਰ ਸਕਦਾ ਹੈ। ਗੁਰੂ ਨਾਨਕ ਫੁਰਮਾਂਦੇ ਹਨ:

**ਭਰੀਐ ਹਥੁ ਪੈਰੁ ਤਨੁ ਦੇਹ॥**
**ਪਾਣੀ ਧੋਤੈ ਉਤਰਸੁ ਖੇਹ॥**
**ਮੂਤ ਪਲੀਤੀ ਕਪੜੁ ਹੋਇ॥**
**ਦੇ ਸਾਬੂਣੁ ਲਈਐ ਓਹੁ ਧੋਇ॥**
**ਭਰੀਐ ਮਤਿ ਪਾਪਾ ਕੈ ਸੰਗਿ॥**
**ਓਹੁ ਧੋਪੈ ਨਾਵੈ ਕੈ ਰੰਗਿ॥** (ਜਪੁਜੀ)

ਗੁਰੂ ਨਾਨਕ ਨੂੰ ਇਹ ਨਾਮ ਇੰਨਾ ਪਿਆਰਾ ਲਗਦਾ ਹੈ ਕਿ ਉਹ ਇਸ ਵਿਚ ਹੀ ਆਪਣਾ ਜੀਵਨ ਸਮਝਦੇ ਹਨ। ਆਪ ਕਹਿੰਦੇ ਹਨ ਕਿ ਸੱਚੇ ਨਾਮ ਨਾਲ ਸਾਰੇ ਦੁਖ ਨਾਸ ਹੋ ਜਾਂਦੇ ਹਨ।

**ਆਖਾ ਜੀਵਾ ਵਿਸਰੈ ਮਰਿ ਜਾਉ॥**
**ਆਖਣਿ ਅਉਖਾ ਸਾਚਾ ਨਾਉ॥**
**ਸਾਚੇ ਨਾਮ ਕੀ ਲਾਗੈ ਭੂਖ॥**
**ਉਤੁ ਭੂਖੈ ਖਾਇ ਚਲੀਅਹਿ ਦੂਖ॥**
(ਅੰਕ-੯)

ਗੁਰੂ ਅਰਜਨ ਇਸ ਦੀ ਗਵਾਹੀ ਇਉਂ ਦਿੰਦੇ ਹਨ:

**ਨਾਮ ਅਉਖਧੁ ਜਿਹ ਰਿਦੈ ਹਿਤਾਵੈ॥**
**ਤਾਹਿ ਰੋਗੁ ਸੁਪਨੈ ਨਹੀ ਆਵੈ॥**
(ਅੰਗ-੨੫੯)

**ਸਰਬ ਰੋਗ ਕਾ ਅਉਖਦੁ ਨਾਮੁ॥**
(ਅੰਗ-੨੭੪)

ਗੁਰਬਾਣੀ ਹਰ ਪ੍ਰਕਾਰ ਦੇ ਪੁੰਨਦਾਨ ਤੇ ਕਰਮ ਕਾਂਡ ਤੋਂ ਵਧ ਮਹੱਤਵ ਨਾਮ ਨੂੰ ਦਿੰਦੀ ਹੈ। ਗੁਰੂ ਅਰਜਨ ਸਾਹਿਬ ਆਸਾ ਰਾਗ ਵਿਚ ਫੁਰਮਾਂਦੇ ਹਨ:

**ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ॥**
(ਅੰਗ-੪੦੧)

**ਕਰਮ ਧਰਮ ਅਨੇਕ ਕਿਰਿਆ**
**ਸਭ ਊਪਰਿ ਨਾਮੁ ਅਚਾਰੁ॥** (ਅੰਗ-੪੦੫)

ਕਦੇ ਨਾਮ ਦਾ ਪਿਆਰ ਇਸ ਦੇ ਬਾਰ ਬਾਰ ਦੁਹਰਾਅ ਨਾਲ ਪ੍ਰਗਟ ਹੁੰਦਾ ਹੈ ਤੇ ਕਦੇ ਬਾਰ ਬਾਰ ਦਾ ਦੁਹਰਾਅ ਨਾਮ ਨੂੰ ਪ੍ਰਗਟ ਕਰਦਾ ਹੈ। ਪ੍ਰੋ. ਪੂਰਨ ਸਿੰਘ ਆਖਦਾ ਹੈ- ਮੇਰੇ ਕੰਨਾਂ ਵਿਚ ਨਾਕੀਆਂ ਉਸ ਦੇ ਨਾਮ ਦਾ ਗਾਇਨ ਕਰਦੀਆਂ ਸੁਣਾਈ ਦਿੰਦੀਆਂ ਹਨ। ਤੁਹਾਨੂੰ ਇਹ ਸੰਗੀਤ ਕਿਉਂ ਨਹੀਂ ਸੁਣਾਈ ਦਿੰਦਾ। ਬਣਾਂ ਦੀ ਪੱਤੀ-ਪੱਤੀ ਉਸ ਦੀ ਸ਼ਾਨ, ਉਸ ਦੀ ਵਾਹ ਵਾਹ ਨੂੰ ਗਾ ਰਹੀ ਹੈ।

ਗੁਰੂ ਸਾਹਿਬ ਅਨੰਤ ਵਾਰ ਵਾਹ ਵਾਹ ਨੂੰ ਦੁਹਰਾਂਦੇ ਹਨ। ਗੁਰੂ ਗ੍ਰੰਥ ਸਾਹਿਬ ਵਿਚ ਇਸ ਵਾਹ ਵਾਹ ਦੇ ਸੰਗੀਤ ਦੀਆਂ ਪ੍ਰੇਮ ਤਰੰਗਾਂ ਵਾਰ ਵਾਰ ਪ੍ਰਭੂ ਪ੍ਰੀਤਮ ਦਾ ਚਿਤਰ ਗੁਰੂ ਗ੍ਰੰਥ ਸਾਹਿਬ ਦੇ ਹਰ ਪੰਨੇ ਉਤੇ ਨਵੇਂ ਤੋਂ ਨਵੇਂ ਰੰਗ ਵਿਚ ਉਲੀਕਦੀਆਂ ਹਨ, ਜਿਹੜੇ ਲੋਕ ਪ੍ਰੇਮ ਕਰਦੇ ਹਨ ਉਹ ਆਪਣੇ ਪਿਆਰੇ ਦਾ ਨਾਮ

ਬਾਰ ਬਾਰ ਲੈ ਕੇ ਕਦੀ ਅਕਦੇ ਥਕਦੇ ਨਹੀਂ। ਉਸ ਦਾ ਨਾਂ ਭਾਵੇਂ ਉਹ ਕਿੰਨੀ ਵਾਰ ਲੈ ਲੈਣ ਉਨ੍ਹਾਂ ਦੀ ਤ੍ਰਿਪਤੀ ਨਹੀਂ ਹੁੰਦੀ। ਇਸ ਪ੍ਰੇਮ ਦੀ ਸਾਰ ਨਾ ਜਾਨਣ ਵਾਲੇ ਨਾਮ ਦਾ ਰਹੱਸ ਨਹੀਂ ਸਮਝ ਸਕਦੇ। ਗੁਰੂ ਗ੍ਰੰਥ ਸਾਹਿਬ ਦੀ ਆਤਮਾ ਨਾਲ ਇਕਸੁਰ ਨਹੀਂ ਹੋ ਸਕਦੇ। ਇਸੇ ਕਾਰਨ ਗੁਰੂ ਗ੍ਰੰਥ ਸਾਹਿਬ ਦੇ ਸ਼ਬਦ ਕੋਸ਼ਾਂ ਰਾਹੀ ਕੀਤੇ ਅੰਗ੍ਰੇਜ਼ੀ ਅਨੁਵਾਦ ਨੀਰਸ ਸਿਧ ਹੋਏ ਹਨ ਤੇ ਕੋਈ ਵੀ ਅਨੁਵਾਦ ਗੁਰਬਾਣੀ ਦੀ ਥਾਂ ਨਹੀਂ ਲੈ ਸਕੇਗਾ। ਇਸ ਪੱਖੋਂ ਤਾਂ ਗੁਰੂ ਗ੍ਰੰਥ ਸਾਹਿਬ ਦੀ ਪੰਜਾਬੀ ਵਿਚ ਵਿਆਖਿਆ ਤੇ ਕਾਵਿ-ਅਨੁਵਾਦ ਵੀ ਕਦੇ ਗੁਰੂ ਗ੍ਰੰਥ ਸਾਹਿਬ ਜੇਹੀਆਂ ਭਾਵਨਾਵਾਂ ਨਹੀਂ ਜਮਾ ਸਕਣਗੇ। ਇਹੋ ਜੇਹੇ ਕਾਰਜ ਵਿਚ ਸਫਲਤਾ ਉਸੇ ਅਨੁਪਾਤ ਵਿਚ ਮਿਲੇਗੀ ਜਿਸ ਵਿਚ ਇਸ ਕਾਰਜ ਨੂੰ ਕਰਨ ਵਾਲੇ ਦਾ ਜੀਵਨ ਤੇ ਵਿਅਕਤਿਤਵ ਪ੍ਰਭੂ ਪ੍ਰੇਮ ਦੀ ਤੜਪ ਨਾਲ ਸਜੀਵ ਹੋ ਕੇ ਆਤਮਕ ਉਚਾਈਆਂ ਨੂੰ ਛੂਹ ਰਿਹਾ ਹੋਵੇਗਾ।

ਗੁਰੂ ਸਾਹਿਬ ਨੇ ਨਾਮ ਦਾ ਸੰਕੇਤ ਭਾਵੇਂ ਭਾਰਤੀ ਅਧਿਆਤਮਕ ਪਰੰਪਰਾ ਵਿਚੋਂ ਲਿਆ ਹੈ ਪਰ ਉਨ੍ਹਾਂ ਲਈ ਨਾਮ ਤੇ ਸਿਮਰਨ ਦੇ ਭਾਵ ਉਹ ਨਹੀਂ ਜੋ ਬ੍ਰਾਹਮਣਵਾਦੀ ਪਰੰਪਰਾ ਵਿਚ ਸਨ। ਉਨ੍ਹਾਂ ਕਦੀ ਨਹੀਂ ਚਾਹਿਆ ਕਿ ਇਸ ਸਾਧਨਾ ਨਾਲ ਅਰੂਪ ਅਗਿਆਤ ਵਿਚ ਸਮਾ ਕੇ ਆਪਣੇ ਆਪ ਨੂੰ ਖੀਣ ਕਰ ਦਿਤਾ ਜਾਵੇ। ਉਹ ਤਾਂ ਇਸ ਨਾਲ ਆਪਣੇ ਆਪੇ ਨੂੰ ਭਰਪੂਰ ਕਰਨ ਲਈ ਆਖਦੇ ਹਨ। ਨਾਮ ਵਿਚ ਨਿਰੰਤਰ ਵਿਚਰਨ ਦਾ ਉਨ੍ਹਾਂ ਦਾ ਭਾਵ ਸਿਰਜਨਹਾਰ ਅਕਾਲ ਪੁਰਖ ਤੇ ਉਸ ਦੀ ਜੋਤ ਗੁਰੂ ਨੂੰ ਸਦਾ ਆਪਣੀ ਪਿਠ ਪਿਛੇ, ਆਪਣੇ ਸਿਰ ਉਤੇ ਮਹਿਸੂਸ ਕਰਕੇ ਉਸ ਨਾਲ ਆਪਣੇ ਆਪੇ ਨੂੰ ਭਰਪੂਰ ਕਰਨਾ ਹੈ। ਨਾਮ ਸਿਮਰਨ ਵਾਲਾ ਗੰਦ ਤੇ ਧੂੜ ਲਿਬੜੀਆਂ ਮਨੋਕਾਮਨਾਵਾਂ ਅਤੇ ਹਉਮੈ ਦੇ ਸੰਸਾਰ ਤੋਂ ਉਪਰ ਉਠ ਕੇ ਹੌਲਾ ਫੁਲ ਮਹਿਸੂਸ ਕਰਦਾ ਹੈ। ਗੁਰੂ ਨਾਨਕ ਤੋਂ ਲੈ ਕੇ ਗੁਰੂ ਗ੍ਰੰਥ ਸਾਹਿਬ ਤਕ ਗੁਰੂ ਜੋਤਿ ਤੇ ਹਰ ਪ੍ਰਕਾਸ਼ਮਾਨ ਆਤਮਾ ਉਸ ਦੀ ਸ਼ਖਸੀਅਤ ਨੂੰ ਨਿਰੰਤਰ ਰੌਸ਼ਨ, ਅਮੀਰ ਤੇ ਭਰਪੂਰ ਕਰਦੇ ਹਨ।

ਨਾਮ ਦੇ ਮਤਵਾਲਿਆਂ ਦੇ ਅਮਰ ਗੀਤ ਹੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹਨ। ਇਹ ਗੀਤ ਗਾਣੇ ਉਨ੍ਹਾਂ ਨੂੰ ਮਿਠੇ ਲਗਦੇ ਹਨ। ਨਾਮ ਦੇ ਇਨ੍ਹਾਂ ਗੀਤਾਂ ਨੇ ਹੀ ਅੱਜ ਤੋਂ ਪੰਜ ਸਦੀਆਂ ਪਹਿਲੇ ਪੰਜਾਬ ਦਾ ਮੂੰਹ-ਮੱਥਾ ਬਦਲਿਆ। ਇਨ੍ਹਾਂ ਵਿਚ ਨਾਮ ਸਭ ਕੁਝ ਹੀ ਹੈ: ਦੁਖ ਭੰਜਕ, ਪਾਰਜਾਤ, ਧਨ, ਆਸਰਾ, ਅੰਮ੍ਰਿਤ, ਅਮੋਲਕ ਰਤਨ,- ਗੱਲ ਕੀ ਜੋ ਕੁਝ ਵੀ ਕੋਈ ਸੋਚ ਸਕਦਾ ਹੈ:

**ਨਾਮੁ ਅਮੋਲਕੁ ਰਤਨੁ ਹੈ**
**ਪੂਰੇ ਸਤਿਗੁਰ ਪਾਸਿ॥** (ਅੰਕ-੪੦)
**ਦੁਖ ਭੰਜਨੁ ਤੇਰਾ ਨਾਮੁ ਜੀ**
**ਦੁਖ ਭੰਜਨੁ ਤੇਰਾ ਨਾਮੁ॥** (ਅੰਕ-੨੧੮)
**ਨਿਰਧਨ ਕਉ ਧਨੁ ਤੇਰੋ ਨਾਉ॥**
**ਨਿਥਾਵੇ ਕਉ ਨਾਉ ਤੇਰਾ ਥਾਉ॥**
(ਅੰਕ-੨੬੬)
**ਗਹਿਰ ਗੰਭੀਰ ਅੰਮ੍ਰਿਤ ਨਾਮੁ ਤੇਰਾ॥**
(ਅੰਕ-੧੦੧)

ਸਰਲ ਸ਼ਬਦਾਂ ਵਿਚ ਅਸੀਂ ਕਹਿ ਸਕਦੇ ਹਾਂ ਕਿ ਨਾਮ ਤੋਂ ਮੁਰੀਦ ਉਹ ਸਰਬਵਿਆਪਕ ਹੋਂਦ ਤੋਂ ਹੈ ਜੋ ਹਰ ਥਾਂ ਭਰਪੂਰ ਹੈ। ਉਹ ਹੋਂਦ ਜਿਸ ਨੇ ਸਭ ਦ੍ਰਿਸ਼ਟ-ਅਦ੍ਰਿਸ਼ਟ ਬ੍ਰਹਿਮੰਡ ਨੂੰ ਹੋਂਦ ਵਿਚ ਲਿਆਂਦਾ ਹੈ। ਉਹ ਸ਼ਬਦਾਂ ਦਾ ਮੁਥਾਜ ਨਹੀਂ। ਉਸ ਦੀ ਹੋਂਦ ਦਾ ਸਚ ਹੀ ਉਸ ਦਾ ਨਾਮ ਹੈ। ਗੁਰਬਾਣੀ ਦਸਦੀ ਹੈ:

**ਕਿਰਤਮ ਨਾਮ ਕਥੇ ਤੇਰੇ ਜਿਹਬਾ॥**
**ਸਤਿਨਾਮੁ ਤੇਰਾ ਪਰਾ ਪੂਰਬਲਾ॥**
(ਅੰਕ-੧੦੮੩)

ਸਤਿਗੁਰੂ ਅਕਾਲ ਪੁਰਖ ਨੂੰ ਚੇਤੇ ਕਰਨ ਲਈ ਵਰਤੇ ਗਏ ਹਰ ਨਾਮ ਤੋਂ ਬਲਿਹਾਰੇ ਜਾਂਦੇ ਹਨ:

**ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ॥**
(ਅੰਕ-੧੧੬੮)

ਉਸ ਅਕਾਲ ਪੁਰਖ ਦੀ ਅਗਮ ਅਗੋਚਰ, ਸਰਬ-ਗੁਣ-ਸੰਪੰਨ, ਹਾਜ਼ਰ-ਨਾਜ਼ਰ, ਹੋਂਦ ਦੇ ਵਿਸਮਾਦੀ ਸਰੂਪ ਨੂੰ ਸਾਕਾਰ ਕਰਨ ਵਾਲੇ ਵਾਹਿਗੁਰੂ ਦੇ ਨਾਮ ਦਾ ਸਿਮਰਨ ਗੁਰਮਤਿ ਪਰੰਪਰਾ ਵਿਚ ਸਰਬ ਸਵੀਕ੍ਰਿਤ ਹੈ। ਮਲਾਰ ਰਾਗ ਵਿਚ ਗੁਰੂ ਨਾਨਕ ਕਹਿੰਦੇ ਹਨ ਕਿ ਉਸ ਦੇ ਨਾਮ ਸਿਮਰਨ ਨਾਲ ਅਸੀਂ ਉਸ ਅਕਾਲ ਪੁਰਖ ਨੂੰ ਕੁਝ ਨਹੀਂ ਦਿੰਦੇ, ਇਸ ਨਾਲ ਆਪਣਾ ਬਹੁਤ ਕੁਝ ਸਵਾਰਦੇ ਹਾਂ।

-0-

## ਗੁਰਦੁਆਰਾ ਵਿਨਕਾਨਸਨ 'ਚ ਵਾਪਰਿਆ ਦੁਖਾਂਤ

ਵਿਨਕਾਨਸਨ (ਅਮਰੀਕਾ) ਵਿਚ ਮਿਲਵਾਕੀ ਦੇ ਓਕ ਕਰੀਕ ਉਪ ਸ਼ਹਿਰੀ ਖੇਤਰ 'ਚ ਸਥਿਤ ਗੁਰਦੁਆਰਾ ਸਾਹਿਬ ਵਿਖੇ ਇਕ ਸਿਰਫਿਰੇ ਜਨੂਨੀ ਗੋਰੇ ਵਲੋਂ ਅੰਨੇਵਾਹ ਗੋਲੀਆਂ ਚਲਾਈਆਂ ਗਈਆਂ ਜਿਸ ਵਿਚ ਛੇ ਵਿਅਕਤੀਆਂ ਦੀ ਮੌਤ ਹੋ ਗਈ। ਇਸ ਗੋਰੇ ਦੀ ਪਛਾਣ ਅਮਰੀਕਾ ਦੇ 40 ਸਾਲਾ ਸਾਬਕਾ ਫੌਜੀ ਵਜੋਂ ਹੋਈ ਹੈ। ਮਾਈਕਲ ਪੇਜ ਨਾਂ ਦਾ ਇਹ ਗੋਰਾ ਉਤਰੀ ਕੈਰੋਲੀਨਾ ਦਾ ਰਹਿਣ ਵਾਲਾ ਸੀ। ਇਸ ਗੋਲੀ ਕਾਂਡ ਦੀ ਜਾਂਚ ਦੇ ਹੁਕਮ ਤੁਰੰਤ ਅਮਰੀਕਨ ਸਰਕਾਰ ਵਲੋਂ ਦੇ ਦਿਤੇ ਗਏ। ਪ੍ਰਜ਼ੀਡੈਂਟ ਬਰਾਕ ਉਬਾਮਾ ਨੇ ਇਸ ਕਾਇਰਾਨਾ ਘਟਨਾ ਦੀ ਨਿੰਦਾ ਕਰਦਿਆਂ 10 ਅਗਸਤ ਤਕ ਤਿੰਨ ਦਿਨਾਂ ਲਈ ਸਾਰੇ ਸਰਕਾਰੀ ਦਫਤਰਾਂ, ਅਦਾਰਿਆਂ ਤੇ ਦੂਤ ਘਰਾਂ 'ਚ ਅਮਰੀਕੀ ਝੰਡੇ ਤਿੰਨ ਦਿਨਾਂ ਤਕ ਝੁਕਾਈ ਰੱਖਣ ਦਾ ਆਦੇਸ਼ ਜਾਰੀ ਕੀਤਾ। ਦੇਸ਼-ਵਿਦੇਸ਼ ਦੀਆਂ ਸਮੂਹ ਸਿੱਖ ਜਥੇਬੰਦੀਆਂ ਸਮੇਤ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਨੇ ਵੀ ਇਸਦੀ ਕੜੀ ਨਿੰਦਾ ਕੀਤੀ ਹੈ। ਅਧਿਕਾਰੀਆਂ ਨੇ ਇਸਨੂੰ ਘਰੇਲੂ ਅੱਤਵਾਦ ਦੀ ਘਟਨਾ ਕਿਹਾ ਹੈ। ਇਸ ਤਰ੍ਹਾਂ ਦਾ ਇਕ ਸਮੂਹਕ ਹਤਿਆਕਾਂਡ ਕਾਲਟਰੈਡੋ 'ਚ ਵੀ ਹੋਇਆ ਸੀ ਜਿਸ ਵਿਚ ਇਕ ਫਿਲਮ ਦੇ ਪ੍ਰੀਮੀਅਰ ਦੇ ਮੌਕੇ ਇਕ ਹਤਿਆਰੇ ਨੇ ਅੰਨ੍ਹੇਵਾਹ ਗੋਲੀਆਂ ਚਲਾਈਆਂ ਸਨ। ਅਮਰੀਕਾ 'ਚ ਵਾਪਰਦੇ ਅਜਿਹੇ ਦੁਖਾਂਤਾਂ ਪਿਛੇ ਕਈ ਕਾਰਨ ਹੋ ਸਕਦੇ ਹਨ। ਅਮਰੀਕਾ 'ਚ ਹਥਿਆਰ ਰੱਖਣ ਦੀ ਅਜ਼ਾਦੀ ਵੀ ਅਜਿਹੇ ਦੁਖਾਂਤ ਦੇ ਵਾਪਰਨ ਦਾ ਇਕ ਕਾਰਨ ਹੈ। ਇਹ ਨਸਲੀ ਹਿੰਸਾ ਦਾ ਕਾਰਨਾਮਾ ਵੀ ਹੋ ਸਕਦਾ ਹੈ ਤੇ ਅਜਿਹੇ ਵਿਅਕਤੀ ਰਾਹੀਂ ਕੀਤਾ ਕਾਰਨਾਮਾ ਵੀ ਜਿਸਨੂੰ ਹਾਲੇ ਤਕ ਮੁਸਲਮਾਨਾਂ ਤੇ ਸਿੱਖਾਂ ਦੀ ਪਛਾਣ ਦਾ ਮਤਭੇਦ ਨਹੀਂ। ਅਮਰੀਕੀ ਸਮਾਜ 'ਚ ਪਰਿਵਾਰਕ ਤੰਦਾਂ ਮਜ਼ਬੂਤ ਨਹੀਂ ਹਨ ਤੇ ਵਿਅਕਤੀ ਅਕੇਲੇਪਨ, ਸਰਬਸ੍ਰੇਸ਼ਠਤਾ ਤੇ ਸਮਰਿਧੀ ਦੇ ਮੁੱਲਾਂ ਦਾ ਸ਼ਿਕਾਰ ਹੈ। ਆਪਣੀ ਇਸ ਹਉਂ ਦੇ ਨਿਕਾਸ ਲਈ ਕਈ ਵਾਰੀ ਦੂਜਿਆਂ ਦੇ ਵਿਕਾਸ ਨੂੰ ਚੁਣੌਤੀ ਦੇ ਕੇ ਇੰਞ ਦੀਆਂ ਘਟਨਾਵਾ ਨੂੰ ਅੰਜਾਮ ਦੇ ਦਿਤਾ ਜਾਂਦਾ। ਕੁਝ ਵੀ ਕਾਰਨ ਰਹੇ ਹੋਣ ਪਰ ਅਮਰੀਕੀ ਰਾਸ਼ਟਰ ਤੇ ਸਮਾਜ ਨੂੰ ਹੁਣ ਕੁਝ ਅਜਿਹਾ ਕਰਨਾ ਚਾਹੀਦਾ ਤਾਂ ਜੋ ਉਥੋਂ ਦੇ ਮੂਲ ਬਾਸ਼ਿੰਦਿਆਂ 'ਚ ਨਸਲਵਾਦ ਤੇ ਅਤੀਸ੍ਰੇਸ਼ਠਤਾ ਦੇ ਭਰਮ ਮਨਫੀ ਹੋਣ ਤੇ ਅਮਰੀਕਨ ਸਮਾਜ ਦੀ ਇਕਜੁਟਤਾ ਜ਼ਾਹਰ ਹੋਵੇ।

# ਪ੍ਰਥਮ ਪਿਆਰੇ- ਭਾਈ ਦਇਆ ਸਿੰਘ

❖ ਮਨਿੰਦਰ ਸਿੰਘ ਸੋਨੀ

ਭਾਈ ਦਇਆ ਸਿੰਘ ਖਾਲਸਾ ਸਾਜਨਾ ਦਿਵਸ ਮੌਕੇ ਗੁਰੂ ਜੀ ਦੇ ਹੁਕਮ ਨੂੰ ਸੁਣ ਕੇ ਉਠ ਖਲਾਉਣ ਵਾਲੇ ਉਹ ਪਹਿਲੇ ਵਿਅਕਤੀ ਸਨ ਜਿਨ੍ਹਾਂ ਦੇਸ਼-ਕੌਮ ਦੀ ਰਾਖੀ ਲਈ ਆਪਣਾ ਸੀਸ ਗੁਰੂ ਸਾਹਿਬ ਨੂੰ ਸਭ ਤੋਂ ਪਹਿਲੇ ਅਰਪਣ ਕੀਤਾ। ਸਮਾਂ 1699 ਦੀ ਵਿਸਾਖੀ ਦਾ ਸੀ ਜਦ ਭਾਈ ਦਇਆ ਸਿੰਘ ਉਸ ਦੀਵਾਨ 'ਚ ਮੌਜੂਦ ਸਨ ਜਦ ਸਿੱਖੀ ਦੀ ਪਰਖ ਹੋਣੀ ਸੀ। 80,000 ਦੇ ਇਕੱਠ ਵਿਚ ਅਨੇਕਾਂ ਮਰਜੀਵੜੇ ਵੀ ਮੌਜੂਦ ਸਨ। ਭਾਈ ਦਇਆ ਸਿੰਘ ਜਿਨ੍ਹਾਂ ਦਾ ਪਰਿਵਾਰ ਲਾਹੌਰ ਤੋਂ ਅਨੰਦਪੁਰ ਸਾਹਿਬ ਗੁਰੂ ਸਾਹਿਬ ਦੇ ਦਰਸ਼ਨਾਂ ਵਾਸਤੇ ਆਇਆ ਸੀ, ਗੁਰੂ ਤੇਗ ਬਹਾਦਰ ਦੇ ਸਮੇਂ ਤੋਂ ਹੀ ਗੁਰੂ ਘਰ ਦਾ ਸ਼ਰਧਾਲੂ ਸੀ। ਦਇਆ ਸਿੰਘ ਜਿਨ੍ਹਾਂ ਦਾ ਪਹਿਲਾਂ ਨਾਂ ਦਇਆ ਰਾਮ ਸੀ, ਭਾਈ ਸੁਧਾ ਤੇ ਮਾਈ ਦਿਆਲੀ ਦਾ ਹੋਣਹਾਰ ਸਪੁੱਤਰ ਸੀ। ਖਤਰੀ ਪਰਿਵਾਰ 'ਚ ਜਨਮੇ ਦਇਆ ਰਾਮ ਦੇ ਮਨ ਵਿਚ ਵੀ ਗੁਰੂ ਘਰ ਪ੍ਰਤੀ ਅਪਾਰ ਸਨੇਹ ਤੇ ਸ਼ਰਧਾ ਸੀ। ਭਾਈ ਠਾਕੁਰ ਸਿੰਘ ਰਚਿਤ *ਗੁਰਦੁਆਰਾ ਦਰਸ਼ਨ* ਅਨੁਸਾਰ ਦਇਆ ਰਾਮ ਦਾ ਜਨਮ ਭਾਦੋਂ ਪ੍ਰਵਿਸ਼ਟੀ ੧੧, ੧੭੧੮ ਬਿਕ੍ਰਮੀ ਨੂੰ ਲਾਹੌਰ ਵਿਖੇ ਹੋਇਆ ਲਿਖਿਆ ਹੈ। ਲਾਹੌਰ ਵਾਸੀ ਦਇਆ ਰਾਮ ਪੰਜਾਬੀ ਤੇ ਫਾਰਸੀ ਵਿਚ ਮੁਹਾਰਤ ਰਖਦਾ ਸੀ ਅਤੇ ਘਰ ਵਿਚ ਪੜੀ ਜਾਂਦੀ ਗੁਰਬਾਣੀ ਤੇ ਹੋਰ ਪਰੰਪਰਕ ਧਾਰਮਕ ਗ੍ਰੰਥਾਂ ਦਾ ਚੰਗਾ ਜਾਣੂੰ ਸੀ। ਦਇਆ ਰਾਮ ਦੇ ਪਿਤਾ ਕੀ ਕੰਮਕਾਰ ਕਰਦੇ ਸਨ ਤੇ ਦਇਆ ਰਾਮ ਦੀ ਵਿਦਿਆ, ਕਿੱਤੇ ਤੇ ਵਿਆਹ ਆਦਕ ਬਾਰੇ ਕੋਈ ਜਾਣਕਾਰੀ ਇਤਿਹਾਸਕ ਸੋਮਿਆਂ 'ਚੋਂ ਸਾਨੂੰ ਪ੍ਰਾਪਤ ਨਹੀਂ ਹੁੰਦੀ। ਦਇਆ ਰਾਮ ਜਦ ਆਪਣੇ ਮਾਤਾ-ਪਿਤਾ ਨਾਲ ਅਨੰਦਪੁਰ ਸਾਹਿਬ ਆਏ, ਉਸਤੋਂ ਬਾਅਦ ਹੀ ਸਾਨੂੰ ਦਇਆ ਰਾਮ ਬਾਰੇ ਸੰਖੇਪ ਜਾਣਕਾਰੀ ਮਿਲਦੀ ਹੈ। ਗੁਰਸਿੱਖੀ ਦੀ ਗੁੜ੍ਹਤੀ ਬਚਪਨ ਤੋਂ ਸੀ ਅਤੇ ਅਨੰਦਪੁਰ ਦੀ ਫਿਜ਼ਾ ਨੇ ਵੀ ਦਇਆ ਰਾਮ ਦੇ ਮਨ ਤੇ ਕੋਈ ਡੂੰਘਾ ਅਸਰ ਪਾਇਆ ਸੀ ਸੋ ਜਦ 1699 ਦੀ ਵਿਸਾਖੀ ਨੂੰ ਸਿੱਖੀ ਦੀ ਪਰਖ ਦਾ ਸਮਾਂ ਆਇਆ ਤਾਂ ਦਇਆ ਰਾਮ ਗੁਰੂ ਦੇ ਉਨ੍ਹਾਂ ਬੋਲਾਂ ਨੂੰ ਬੜੇ ਧਿਆਨ ਨਾਲ ਸੁਣ ਰਹੇ ਸਨ ਜੋ ਗੁਰੂ ਜੀ ਨੇ ਸਟੇਜ ਤੇ ਆਉਂਦਿਆਂ ਹੱਥ ਵਿਚ ਨੰਗੀ ਕਿਰਪਾਨ ਲੈ ਸੰਗਤਾਂ ਨੂੰ ਸੰਬੋਧਿਤ ਹੁੰਦਿਆਂ ਕਹੇ। ਇਨ੍ਹਾਂ ਬੋਲਾਂ 'ਚ ਇਕ ਗਰਜਨਾ ਭਰੀ ਪੁਕਾਰ ਸੀ ਜਿਸ ਵਿਚ ਦੇਸ਼-ਕੌਮ-ਧਰਮ ਦੀ ਰਾਖੀ ਲਈ ਮਰਜੀਵੜਿਆਂ ਦੇ ਦਲ ਦਾ ਗਠਨ ਦਾ ਵਿਚਾਰ ਸੀ। ਦੇਸ਼-ਕੌਮ ਦੀ ਸਥਿਤੀ ਨੂੰ ਸਾਹਮਣੇ ਰਖਦਿਆਂ ਗੁਰੂ ਜੀ ਨੇ ਸਰੋਤਿਆਂ 'ਚੋਂ ਇਕ ਸੀਸ ਦੀ ਮੰਗ ਕੀਤੀ ਤਾਂ ਜਿਵੇਂ ਸੰਗਤ ਨੂੰ ਸਕਤਾ ਮਾਰ ਗਿਆ। ਸੰਗਤ ਦੇ ਪਿਛੇ ਖਲਬਲਾਹਟ ਤੇ ਫੁਸਫੁਸਾਹਟ ਸੀ ਤੇ ਅਗੇ ਸੰਨਾਟਾ ਪੱਸਰਿਆ ਸੀ। ਐਵੇਂ ਮੁਖਤ 'ਚ ਕੌਣ ਉਠੇ ਜਾਨ ਦੇਣ ਲਈ, ਅਜ ਤੇ ਸਿਦਕੀ ਸਿੱਖਾਂ ਦੇ ਮਨਾਂ 'ਚ ਵੀ ਵਿਕੋਲਿਤਰੇ ਭਾਵ ਸਨ ਪਰ ਦਇਆ ਰਾਮ ਤੇ ਅਡੋਲ-ਸ਼ਾਂਤ ਬੈਠਾ ਸੀ। ਗੁਰੂ ਜੀ ਨੇ ਆਪਣੀ ਮੰਗ ਨੂੰ ਦੂਜੀ ਵਾਰ ਤੇ ਫਿਰ ਤੀਜੀ ਵਾਰ ਦੁਹਰਾਇਆ। ਹੁਣ ਤਕ ਦਇਆ ਰਾਮ ਦੀ ਅਡੋਲਤਾ ਤੇ ਸ਼ਾਂਤੀ ਭੰਗ ਹੋ ਚੁਕੀ ਸੀ। ਇਕ ਮਿਕਨਾਤੀਸੀ ਖਿੱਚ ਦਾ ਮਾਰਿਆ ਤੇ ਕੁਰਬਾਨੀ ਪ੍ਰਤੀ ਵਰੋਸਾਇਆ ਦਇਆ ਰਾਮ ਝਬਦਿਆਂ ਹੀ ਗੁਰੂ ਦੀ ਸ਼ਮਸ਼ੀਰ ਦੇ ਲਾਗੇ ਸੀ ਤੇ ਫਿਰ ਖਟਾਕ! ਦਇਆ ਰਾਮ ਦਾ ਪੁਨਰ-ਜਨਮ ਹੋਇਆ। ਇਸੇ ਤਰ੍ਹਾਂ ਮਗਰਲੇ ਚਹੁੰਆਂ ਦਾ ਵੀ। ਦਇਆ ਰਾਮ ਤੋਂ ਦਇਆ ਸਿੰਘ ਤਕ ਦਾ ਸਫ਼ਰ ਸ਼ਮਸ਼ੀਰ ਦਾ ਮੁਹਤਾਜ ਸੀ। ਦਇਆ ਰਾਮ ਜਿਥੇ ਇਕ ਸਾਧਾਰਨ ਸਿੱਖ ਸੀ ਉਥੇ ਕੁਰਬਾਨੀ 'ਚੋਂ ਨਿਤਰਿਆ ਦਇਆ ਸਿੰਘ ਗੁਰੂ ਦਾ ਪ੍ਰਥਮ 'ਪਿਆਰਾ' ਅਤੇ ਮਰਜੀਵੜਾ ਬਣ ਚੁਕਿਆ ਸੀ। ਸ਼ਮਸ਼ੀਰ ਦੀ ਧਾਰ 'ਚੋਂ ਪੰਜ ਪਿਆਰਿਆਂ ਦੇ ਰੂਪ 'ਚ ਖਾਲਸਾ ਪ੍ਰਗਟ ਹੋਇਆ ਸੀ ਜਿਸਦੇ ਪਹਿਲੇ ਪਿਆਰੇ ਤੇ ਪ੍ਰਥਮ ਜਥੇਦਾਰ ਸਨ- ਭਾਈ ਦਇਆ ਸਿੰਘ। ਦਇਆ ਰਾਮ ਦਇਆ ਸਿੰਘ ਹੀ ਨਹੀਂ ਬਣਿਆ ਸੀ, ਨਾਲ 'ਭਾਈ' ਦਾ ਲਕਬ ਵੀ ਜੁੜਿਆ ਸੀ ਭਾਵ ਅਜ ਉਹ ਗੁਰੂ ਦਾ ਭਰਾ ਵੀ ਬਣ ਗਿਆ ਸੀ ਤੇ ਪਿਆਰਾ ਸਿੱਖ ਵੀ। 'ਭਾਈ' ਸ਼ਬਦ ਭਰਾ ਤੇ ਪਿਆਰਾ ਦੋਵਾਂ ਅਰਥਾਂ ਦੇ ਸੰਮਿਲਿਤ-ਰੂਪ ਨੂੰ ਦ੍ਰਿਸ਼ਟੀਗਤ ਕਰਦਾ ਹੈ। ਮਗਰੋਂ ਇਹ ਸ਼ਬਦ ਗ੍ਰੰਥੀ ਸਿੰਘ ਲਈ ਵੀ ਰੂੜ ਹੋ ਗਿਆ। ਖਾਲਸਾ ਸਾਜਨਾ ਤੋਂ ਭਾਈ ਦਇਆ ਸਿੰਘ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਫਿਰ ਹਮੇਸ਼ਾਂ ਅੰਗ-ਸੰਗ ਹੀ ਵਿਚਰੇ ਤੇ ਉਨ੍ਹਾਂ ਦਾ ਜੀਵਨ ਗੁਰੂ ਘਰ ਪ੍ਰਤੀ ਪੂਰੀ ਤਰ੍ਹਾਂ ਸਮਰਪਿਤ ਰਿਹਾ।



ਗੁਰਦੁਆਰਾ ਭਾਈ ਦਇਆ ਸਿੰਘ, ਔਰੰਗਾਬਾਦ

ਖਾਲਸਾ ਸਾਜਨਾ ਤੋਂ ਬਾਅਦ ਜਦੋਂ ਸਮੇਂ-ਸਮੇਂ ਹੋਰ ਵੀ ਸਿੱਖ ਸੰਗਤਾਂ ਨੂੰ ਦੀਖਿਅਤ ਕਰਨ ਦਾ ਮੌਕਾ ਬਣਿਆ ਭਾਈ ਦਇਆ ਸਿੰਘ ਇਸ ਵਿਚ ਮੋਹਰੀ ਭੂਮਿਕਾ ਨਿਭਾਉਂਦੇ ਰਹੇ। ਭਾਈ ਦਇਆ ਸਿੰਘ ਸ਼ੁਰੂ ਤੋਂ ਹੀ ਪੁਰਾਤਨ ਗ੍ਰੰਥਾਂ ਤੇ ਗੁਰਬਾਣੀ ਦੇ ਅਧਿਐਨ-ਪਾਠਨ ਨਾਲ ਜੁੜੇ ਰਹੇ, ਇਸ ਕਰਕੇ ਉਹ ਇਕ ਗਿਆਨਵਾਨ ਤੇ ਵਿਦਵਾਨ ਪੁਰਸ਼ ਸਨ। ਭਾਵੇਂ ਅੰਮ੍ਰਿਤ-ਸੰਚਾਰ ਹੁੰਦਾ ਜਾਂ ਕਦੇ ਗੁਰੂ ਘਰ ਵਿਚ ਬਾਹਰੋਂ ਆਏ ਵਿਦਵਾਨਾਂ ਜਾਂ ਸੰਨਿਆਸੀਆਂ ਨਾਲ ਗੋਸ਼ਟ ਹੁੰਦੀ, ਜਾਂ ਸੰਗਤਾਂ ਦੇ ਸੰਸੇ-ਭਰਮ ਹੁੰਦੇ ਤਾਂ ਭਾਈ ਦਇਆ ਸਿੰਘ ਅਗੇ ਹੋ ਇਨ੍ਹਾਂ ਦਾ ਨਿਵਾਰਣ ਕਰਦੇ। ਆਪ ਸੰਗਤਾਂ ਨੂੰ ਰਹਿਤ-ਮਰਿਆਦਾ ਬਾਰੇ ਦਸਦੇ ਵੀ ਤੇ ਦ੍ਰਿੜਾਉਂਦੇ ਵੀ। ਸ਼ਾਇਦ ਇਹੀ ਕਾਰਨ ਹੈ ਅਜ ਕਈ ਸਿੱਖ ਟਕਸਾਲਾਂ ਤੇ ਸੰਪ੍ਰਦਾਵਾਂ ਜਿਨ੍ਹਾਂ 'ਚ ਨਿਰਮਲੇ ਵੀ ਸ਼ਾਮਲ ਹਨ, ਭਾਈ ਦਇਆ ਸਿੰਘ ਨੂੰ ਆਪਣਾ ਮੋਢੀ ਮੰਨਦੀਆਂ ਹਨ। ਇਕ ਵਿਦਵਾਨ ਸਖਸ਼ੀਅਤ ਹੋਣ ਤੋਂ ਇਲਾਵਾ ਭਾਈ ਦਇਆ ਸਿੰਘ ਇਕ ਭਾਰੀ ਯੋਧੇ ਵੀ ਸਨ। ਆਪਨੇ ਗੁਰੂ ਜੀ ਨਾਲ ਕਈ ਜੰਗਾਂ 'ਚ ਹਿੱਸਾ ਲਿਆ। ਚਮਕੌਰ ਦੀ ਜੰਗ 'ਚ ਗੁਰੂ ਜੀ ਨਾਲ ਨਿਕਲੇ ਤਿੰਨ ਸਿੱਖਾਂ 'ਚੋਂ ਇਕ ਭਾਈ ਦਇਆ ਸਿੰਘ ਵੀ ਸਨ ਜਿਹੜੇ ਬਾਅਦ 'ਚ ਗੁਰੂ ਸਾਹਿਬ ਨੂੰ ਮਿਲ ਜਾਂਦੇ ਹਨ। ਭਾਈ ਦਇਆ ਸਿੰਘ ਜੰਗ ਦੇ ਕਈ ਮੌਕਿਆਂ ਤੇ ਸਾਹਿਬਜ਼ਾਦਾ ਅਜੀਤ ਸਿੰਘ ਦੇ ਹਮਰਾਹ ਵੀ ਬਣਦੇ ਹਨ। ਜੰਗੀ ਸੂਝ-ਬੂਝ ਆਪਨੇ ਅਨੰਦਪੁਰ ਆ ਕੇ ਜੰਗੀ ਅਭਿਆਸ ਦੌਰਾਨ ਹਾਸਲ ਕੀਤੀ ਸੀ ਤੇ ਹਮੇਸ਼ਾਂ ਗੁਰੂ ਜੀ ਸੰਗ ਤਿਆਰ-ਬਰ-ਤਿਆਰ ਹੋ ਵਿਚਰੇ ਸਨ।

ਭਾਈ ਦਇਆ ਸਿੰਘ ਦੇ ਜੀਵਨ ਦਾ ਇਕ ਅਹਿਮ ਪਹਿਲੂ ਉਸ ਜ਼ਫਰਨਾਮੇ ਨਾਲ ਵੀ ਜੁੜਿਆ ਹੈ ਜੋ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਆਪਨੂੰ ਦੇ ਕੇ ਔਰੰਗਜ਼ੇਬ ਤਕ ਪੁਚਾਉਣ ਦੀਨਾ ਪਿੰਡ ਤੋਂ ਘੱਲਿਆ ਸੀ। ਔਰੰਗਜ਼ੇਬ ਉਸ ਵੇਲੇ ਅਹਿਮਦ ਨਗਰ ਸੀ ਤੇ ਉਸ ਤਕ ਪੁੱਜਣਾ ਬਹੁਤ ਮੁਸ਼ਕਲ ਸੀ ਸੋ ਇਥੇ ਭਾਈ ਦਇਆ ਸਿੰਘ ਨੂੰ ਛੇ ਮਹੀਨੇ ਲਗ ਗਏ ਜਦਕਿ ਉਸ ਦੀ ਬਾਦਸ਼ਾਹ ਨਾਲ ਮੁਲਾਕਾਤ ਸੰਭਵ ਹੁੰਦੀ। ਬਾਦਸ਼ਾਹ ਨੂੰ ਜ਼ਫਰਨਾਮਾ ਦੇ ਜਦ ਭਾਈ ਦਇਆ ਸਿੰਘ ਔਰੰਗਾਬਾਦ ਆ ਗਏ ਤੇ ਇਥੇ ਕੁਝ ਸਮਾਂ ਰਹੇ। ਭਾਈ ਦਇਆ ਸਿੰਘ ਦੀ ਯਾਦ 'ਚ ਇਥੇ ਧਾਮੀ ਮੁਹੱਲੇ 'ਚ ਇਕ ਗੁਰਦੁਆਰਾ ਵੀ ਸੁਸ਼ੋਭਿਤ ਹੈ, ਜਿਸਦਾ ਨਾਂ ਵੀ 'ਗੁਰਦੁਆਰਾ ਭਾਈ ਦਇਆ ਸਿੰਘ' ਹੈ। ਇਥੇ ਹਰ ਸਾਲ ਭਾਈ ਸਾਹਿਬ ਦਾ ਜਨਮ-ਦਿਨ ਬਹੁਤ ਵਧ ਚੜ੍ਹ ਕੇ ਸ਼ਰਧਾ ਸਹਿਤ ਮਨਾਇਆ ਜਾਂਦਾ ਹੈ। ਇਥੋਂ ਭਾਈ ਸਾਹਿਬ ਬੀਕਾਨੇਰ ਤੋਂ 52 ਕਿਲੋਮੀਟਰ ਦੂਰ ਕੁਲਾਇਤ ਵਾਲੀ ਥਾਂ ਤੇ ਗੁਰੂ ਸਾਹਿਬ ਨੂੰ ਵਾਪਸ ਮਿਲੇ ਤੇ ਇਸ ਸਾਰੀ ਯਾਤ੍ਰਾ 'ਚ ਪਿਆਰੇ ਭਾਈ ਧਰਮ ਸਿੰਘ ਆਪਦੇ ਨਾਲ ਸਨ। ਫਿਰ ਆਪ ਗੁਰੂ ਜੀ ਨਾਲ ਨਾਂਦੇੜ ਵੀ ਗਏ ਤੇ ਇਥੇ ਵੀ ਨਾਲ ਹੀ ਰਹੇ। ਮਾਧੋਦਾਸ ਬੈਰਾਗੀ ਨੂੰ ਅੰਮ੍ਰਿਤ ਛਕਾ ਕੇ ਬਾਬਾ ਬੰਦਾ ਸਿੰਘ ਦਾ ਰੂਪ ਦਿਤਾ ਗਿਆ ਤਾਂ ਇਸ ਅੰਮ੍ਰਿਤ ਸੰਚਾਰ ਪ੍ਰਕ੍ਰਿਆ 'ਚ ਆਪਨੇ ਮੁੱਖ ਭੂਮਿਕਾ ਨਿਭਾਈ ਤੇ ਬੰਦਾ ਸਿੰਘ ਨੂੰ ਸਾਰੀ ਗੁਰੂ ਮਰਿਆਦਾ ਬਾਰੇ ਦਸਿਆ। 7 ਅਕਤੂਬਰ 1708 ਨੂੰ ਜਦੋਂ ਗੁਰੂ ਜੀ ਸਚਖੰਡ ਪਿਆਨਾ ਕਰ ਗਏ ਤਾਂ ਪਿਛੋਂ ਭਾਈ ਦਇਆ ਸਿੰਘ ਨੇ ਹੀ ਸੰਗਤ ਨੂੰ ਢਾਂਢਸ ਬੰਧਾਇਆ ਤੇ ਗੁਰੂ ਮਰਿਆਦਾ ਨੂੰ ਕਾਇਮ ਰੱਖਿਆ। ਪਰ ਛੇਤੀ ਹੀ 1708 (ਬਿਕ੍ਰਮੀ 1765) ਵਿਚ ਹੀ ਆਪ ਵੀ ਗੁਰਪੁਰੀ ਸਿਧਾਰ ਗਏ। ਆਪ ਦਾ ਤੇ ਨਾਲ ਹੀ ਭਾਈ ਧਰਮ ਸਿੰਘ ਦਾ ਵੀ ਅੰਗੀਠਾ ਗੁਰਦੁਆਰਾ ਸਚਖੰਡ ਸ੍ਰੀ ਹਜ਼ੂਰ ਸਾਹਿਬ ਦੇ ਲਾਗੇ ਹੀ ਸੁਸ਼ੋਭਿਤ ਹੈ। ਸਾਨੂੰ ਇਤਿਹਾਸ ਵਿਚ ਭਾਈ ਦਇਆ ਸਿੰਘ ਦੇ ਨਾਂ ਲਿਖਿਆ ਇਕ ਰਹਿਤਨਾਮਾ ਵੀ ਮਿਲਦਾ ਹੈ ਜਿਸ ਵਿਚ ਗੁਰੂ ਸਾਹਿਬ ਨੇ ਮੁਕਤੀ-ਪ੍ਰਾਪਤੀ ਲਈ ਉਪਦੇਸ਼ ਦਿਤਾ ਹੈ। ਭਾਈ ਦਇਆ ਸਿੰਘ ਖਾਲਸਾ ਬਰਾਦਰੀ ਦੇ ਪ੍ਰਥਮ ਸਿੱਖ ਹੀ ਨਹੀਂ, ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਥਮ ਪਿਆਰੇ ਵੀ ਸਨ ਜਿਨ੍ਹਾਂ ਬਾਰੇ ਇਤਿਹਾਸਕ ਸ੍ਰੋਤਾਂ ਤੋਂ ਸਾਨੂੰ ਬਹੁਤ ਸੰਯਮਿਤ ਜਾਣਕਾਰੀ ਹੀ ਮਿਲਦੀ ਹੈ। ਇਤਿਹਾਸ 'ਚ ਸਜੇ ਇਸ ਪ੍ਰਥਮ ਖਾਲਸਾ ਦਾ ਕੱਦ ਜਿਨਾ ਉਚਾ ਸੀ, ਕੌਮੀ ਪਲੇਟਫਾਰਮ ਤੇ ਉਸਦੀ ਚਰਚਾ ਉਨੀ ਨਹੀਂ ਹੋਈ। ਲੋੜ ਹੈ ਗੁਰੂ ਸਾਹਿਬ ਦੀ ਪੁਕਾਰ ਤੇ ਸਰਬਪ੍ਰਥਮ ਉਠ ਖਲੋਏ ਭਾਈ ਦਇਆ ਸਿੰਘ ਦੇ ਜੀਵਨ ਨੂੰ ਇਤਿਹਾਸ ਦੇ ਪੰਨਿਆਂ ਤੋਂ ਹੋਰ ਘੋਖਣ-ਪੜਤਾਲਣ ਦੀ ਤਾਂ ਜੋ ਉਨ੍ਹਾਂ ਦੇ ਜੀਵਨ ਦੇ ਹੋਰ ਵਧੇਰੇ ਪਹਿਲੂਆਂ ਤੋਂ ਅਸੀਂ ਪਰੀਚਿਤ ਹੋ ਸਕੀਏ ਤੇ ਪ੍ਰੇਰਨਾ ਪਾ ਸਕੀਏ।

❑ ❑ ❑ ❑ ❑

## ਭਾਈ ਦਯਾ ਸਿੰਘ ਜੀ ਦਾ ਰਹਿਤਨਾਮਾ

ਗੁਰੂ ਕਾ ਸਿਖ ਮਟ, ਬੁਤ, ਤੀਰਥ, ਦੇਵੀ, ਦੇਵਤਾ, ਬਰਤ, ਪੂਜਾ, ਅਰਚਾ, ਮੰਤਰ, ਜੰਤਰ, ਪੀਰ, ਬ੍ਰਾਹਮਣ, ਪੁਛਣਾ, ਤਰਪਨ, ਗਾਯਤਰੀ ਕਿਤੇ ਵਲ ਚਿਤ ਦੇਵ ਨਾਹੀਂ।

ਜਨੇਊ ਨਾ ਪਾਇ। ਕਰਮ, ਮਿਰਤ, ਸਰਾਧ, ਪਿਤਰ, ਪਿੰਡਾ ਵੇਦਕ ਵਿਆਹ ਆਦਿਕ ਨਾ ਕਰਾਵੇ। ਸਭ ਜੁਗਤਿ ਗੁਰੂ ਕੀ ਮਰਯਾਦਾ ਅਰਦਾਸ ਸੇ ਕਰੇ।

ਕਿਸੀ ਕਾ ਕਾਰਜ ਹੋਵੇ ਉਸ ਕੋ ਸਵਾਰੇ।

ਗੁਰਦਵਾਰੇ ਜਾਵੇ ਮਾਰਗ ਮੇਂ ਬ੍ਰਹਮਚਰਯ ਧਾਰੇ।

ਜਿਸ ਨੂੰ ਕੋਈ ਕੁੜਮਾਈ ਕਰੇ ਨਾਹੀਂ, ਤਿਸ ਨੂੰ ਲੋਚ ਕੇ ਕਰੋ ਅਥਵਾ ਕਰਾਵੇ, ਕੁਸਿਖ ਹੋਵੇ ਤਿਸ ਕੋ ਸਿਖ ਕਰੇ।

ਕੰਨਯਾ ਕੋ ਮਾਰੇ, ਮੋਨੇ ਕੋ ਕੰਨਯਾ ਦੇਵੇ ਸੋ ਤਨਖਾਹੀਆ।

ਸਿਖ ਕੋ ਸਿਖ ਪੁਤਰੀ ਦਈ ਸੁਧਾ ਸੁਧਾ ਮਿਲ ਜਾਯ।

ਦਈ ਭਾਦਣੀ ਕੋ ਸੁਤਾ ਅਹਿ ਮੁਖ ਅਮੀ ਚੁਆਯ।

ਨਾਕ ਕਾਨ ਨਾ ਛਦੇ ਅਖੰਡ ਰਹੇ।

ਚੌਥੇ ਦਿਨ ਕੇਸੀ ਇਸਨਾਨ ਕਰੇ।

ਸੁਰਮਈ, ਸਵੇਤ, ਪੀਤ ਰਹਿਤ ਵਸਤਰ ਧਾਰੇ।

ਸਿੰਘੋਂ ਕੋ ਬਰਾਬਰ ਕਾ ਭਾਈ ਸਮਝੇ।

ਜਿਸ ਕੇ ਭੀਤਰ ਧਰੋਹ ਹੈ ਸੋ ਨਰਕ ਕੋ ਜਾਯਗਾ।

ਸਰਵਰ ਆਦਿਕ ਕੀ ਜੋ ਸ਼ੀਰਨੀ ਖਾਵੇ ਸੋ ਤਨਖਾਹੀਆ।

ਤਿਲਕ, ਧਾਗਾ, ਕਾਠ ਕੀ ਮਾਲਾ ਧਾਰੇ ਸੋ ਤਨਖਾਹੀਆ।

ਪਾਂਚ ਸਿੰਘ ਮਿਲਕਰ ਰਹਿਤ ਬਿਬੇਕ ਕਾ ਗੁਰਮਤਿ ਕਰੇ।

ਗੋਡੇ ਵਾਲੀ (ਗੋਡੇ ਢਕਣੀ) ਕਛ ਨਾ ਪਹਿਰੇ, ਜੋ ਪਹਿਰੇ ਸੋ ਤਨਖਾਹੀਆ।

ਲੰਗਰ ਮੇਂ ਚੌਂਕਾ ਮਿਟੀ ਕਾ ਦੇਵੇ।

ਹਿੰਦੂ ਮੁਸਲਮਾਨ ਕੀ ਕਾਣ ਕੋ ਮੇਟੇ।

ਏਕਾਦਸ਼ੀ ਆਦਿਕ ਬਰਤ ਨਾ ਧਾਰੇ।

ਆਨੰਦ ਬਿਨਾ ਬਿਵਾਹ ਨਾ ਕਰੇ।

ਘੋੜੇ ਔਰ ਸ਼ਸਤਰ ਕੀ ਸਾਰ ਰਖੇ।

ਲੋਭ ਕਰ ਖਾਇ ਔਰ ਪ੍ਰਸ਼ਾਦ ਕੋ ਨਿੰਦੇ ਸੋ ਤਨਖਾਹੀਆ।

ਜੋ ਸ਼ਰਾਧ ਬਿਵਾਹ ਬ੍ਰਾਹਮਣ ਸੇ ਕਰਾਵੇ, ਗੁਰੂ ਕੀ ਰੀਤਿ ਨਾ ਕਰੇ, ਸੋ ਤਨਖਾਹੀਆ।

# THE IMAGE OF THE IDEAL SIKH IN GURBANI

❖ J.S. Grewal

The image of the ideal Sikh in *Gurbani* has a direct bearing on the conception of liberation-in-life. The term 'Sikh' occurs in the compositions of Guru Nanak both as the instruction of the Guru and the person who has imbibed the Guru's instruction. Sometimes reference is made to Sikhs without using the term Sikh. For example, Guru Nanak says that people should turn to the Guru who talks of *Sachch* and *shabad*; they who turn to the Guru are *Har ke log*. These rare persons who are put into the divine treasury like good coins are virtually the Sikhs of the Guru : they rise above the differences of caste; immersed in the Name they are pure *tirath;* they are devoid of *haumai*, they love God by turning to the Guru. Similarly, the *sevaks* of the Guru who are dear to the True Guru are the followers of Guru Nanak. The Guru shows the right path to 'the Sikh' who strays from it. The instruction of the Guru is precious like jewels and pearls; the Sikh who serves the Guru finds such a treasure. Guru Nanak addresses the Sikh explicitly as 'listen O' Sikh to what the Guru says'. The 'Guru' and the 'Sikh' go together. The Sikh of the guru liberates himself and others as well.

Guru Angad contrasts the *manmukh* who remains chained to death and rebirth in accordance with divine justice with the *Gurmukh* who perfomes meritorious deeds and recognizes the only God by His grace. The *Gurmukh* recognizes *hukam* through the light shown by God. By turning to the Guru he can see the moral depravity as a feature of the Kaliyuga. There is hardly any doubt that Guru Angad uses the term *Gurmukh* for the Sikh of the Guru.

Guru Amar Das uses several terms for those who follow the Guru's instruction, like *sadh, sant*, *bhagat* and *bairagi*. In a general way they are referred to as God's servants (*Har ke chakar*) or God's men (*Har-jan*). They concentrate their minds on the feet of the Guru, and reflect on the Guru's *shabad* and aspire to attain the truth. They who serve God are *Har ke log*. Yet another term used for the Guru's disciple is *sevak*. The *sevak* serves only God through the *shabad*. Through the Guru's grace he becomes pure and subdues the self. Day and night he sings the praises of the True One, adorned by the *shabad* of the Guru. He alone can be called *sevak* who is prepared to give his head. The term *'Sikh'* is also used for the one who lives in accordance with the Guru's will. The Guru enables the Sikh to mingle with the divine light. The term *Gursikh* makes its appearance in the *bani* of Guru Amar Das. He talks of the riddle (*mundavani*) of three things in the platter which, if eaten, lead to liberation. This rare food is found only through reflection on the Guru. Thus, the riddle is solved by the Gursikh.

The term used most frequently for the Sikh by Guru Amar Das is *Gurmukh*. More than 350 lines of his *bani* open with *Gurmukh*. The term is used not only in the sense of 'by turning to the Guru' but also for the person who has turned to the Guru. The *Gurmukh* remains absorbed in the *shabad* day and night. He subdues the self. He meditates on the Name. He gets rid of his *haumai*. Adorning himself with awe (*bhai*) and loving devotion (*bhagti*), the *Gurmukh* is comparable to *sada-suhagan*, a woman who never loses her husband. The *Gurmukhs* live by the *shabad* of the Guru and look beautiful at the door of God. Absorbed in the truth, the *Gurmukh* dies while still alive. Dedicated to the divine Name, the *Gurmukh* recognizes his real self. He accepts God's will. He gains the real wealth by reflecting on the *shabad* of the Guru. In *Rag Maru*, Guru Amar Das dwells on the *Gurmukh* in fifty consecutive lines.

Guru Amar Das's conception of *bhagti* clarifies that his *bhagat* is the Sikh. One should perform *bhagti* in love and awe, and feel the presence of God all the time. Adornment with love and awe is commendable for following the right path. God should be remembered, and *bhagti* should be performed in love and awe. Two *shaloks* of Guru Amar Das underscore the importance of awe (*bhai*). *Bhagti* is found by turning to the Guru and one can die in life. *Bhagti* does not spring without awe and the mind does not become pure. Adorned with awe and *bhagti* one may attain the state of a *suhagan* by turning to the Guru. *Bhagti* becomes possible by turning to the Guru and through *bhagti* one dies in order to live. True *bhagti* transforms men into gods. *Bhagti* cannot be perfomed without awe; love and awe inculcated by the *shabad* lead to *bhagti*. One may perfom *bhagti* and obtain eternal peace through God's grace. On the whole, *bhagti* in the *bani* of Guru Amar Das is associated with awe in acknowledgement of the omnipotence of the one Lord alone. What is more important, the way of *bhagti* is found from the Guru and through the Guru's *shabad*. The Name is the only source of status and honour (*jat, patt*) for the *bhagats*; they are adorned with the Name. 'My true Lord is the destroyer of demons; the *bhagats* are saved through the *shabad* of the Guru'. Singing the praises of God in accordance with *Gurmat*, the *bhagats* look beautiful. The *bhagats* are happy, being dyed in the true *shabad*. They meditate on the Name. One may be called *bhagat* by everyone but bhakti is not found without serving the True Guru.

Guru Amar Das refers to the path and the goal for the Sikh of the Guru. The mind is conquered through the *shabad* of the Guru. *Haumai* is eradicated by recognizing the *shabad*. One prays for being able to sing the praises of God who is the bestower of the body and the mind. The great warrior is he who destroys the inner enemy in the form of *hankar*. The detached devotee meditates on the Name. To remain pure amidst the impurities of the world is the objective so that one's light mingles with the divine Light. One becomes liberated by serving the liberated one. By lodging God in the heart through the instruction of the Guru, one becomes indifferent to joy and sorrow. The awe of the True Guru removes all illusion and fear, and one recognizes the *shabad* through God's grace. The servants of God concentrate on the feet of the Guru. The Guru's *darshan* leads to the state of

liberation. The devotee takes refuge in the True Guru and dedicates his body and mind to him; he gives up his caste. He bathes in the pool of nectar that is within him. By recognizing the divine *hukam*, one does not entertain any hopes for oneself. One should be ready to give one's head. The service of the Guru is a labour of love; one serves in awe. The servant of God attains liberation and enables others to attain liberation through the divine Name and the Guru's *shabad*. The cup of the love of the Master is drunk through God's grace. They who conquer their mind, conquer the world. The one who lodges God in the heart by turning to the Guru always enjoys the season of regeneration.

The Sikh of the Guru (Gursikh) has a distinct identity in the *bani* of Guru Ram Das. We are familiar with the hymn which refers to the daily routine of the Sikh :

*The Sikh of the True Guru must rise at dawn and meditate on the Name. At dawn he must rise and cleanse himself in the Name of God, bathing in the pool of nectar. As by the Guru instructed he should then repeat the Name. All his sins, all his evil and foul doings, shall be washed. With the rise of the day he must chant the Guru's shabad. He should meditate on the Name in all situation.*

This is only one of the numerous references to Gursikh in the *bani* of Guru Ram Das. The Sikhs of the Guru have love of God in their hearts; they come to the Guru for worship and take away the Name as their profit; they listen to the instruction of the Guru and their *haumai* and *dubidha* are eradicated; their faces are radiant with love. Praise be to the Sikhs who fall at the feet of the Guru, recite the Name of God, listen to the Name of God, appropriate the Name by serving the Guru, and live in accordance with the Guru's *bhana*. The Sikh of the Guru propagates his instruction and there is no difference between them any longer : 'The Guru is Sikh and Sikh is Guru'. Through his instruction, the Guru assimilates the Sikh with himself; some remain in his presence to serve him, while others are sent away to perform his tasks. This comes very close to saying that Guru Ram Das appointed his representatives to look after Sikh *sangats* at places away from Ramdaspur.

In a stanza of the *Var* in *Rag Sorathi*, the *bhagat, saint, sadh, Gurmukh*, and *Gursikh* are mentioned together. They refer to one and the same entity : The Sikhs of the Guru. In *Rag Dhanasari*, the *sants* and *bhagats* refer to the Sikhs. Guru Ram Das prays that the sins of all those who serve God may be washed and they be kept in the *sangat* dear to God. The *sant-jan* meditate on God and their suffering, illusion, and fear disappear through the instruction of the Guru (*Gurmat*). In *Rag Ramkali*, a number of terms are used for the Sikhs : *Har ke log, Har Ram-jan, Ram-Jan, sant, sant-jan, sadh, sevak,* and *Gurmukh*. Association with them turns the crow into a swan. The men of God (*Har-jan*) meditate on the Name; *Har* and *Har-jan* become one. They who find God sweet are eminent among men; they are the supreme men of God; greatness and peace come through the Name of God, and this juice is tasted through the *shabad* of the Guru. It is clear that Guru Ram Das refers to the Sikhs when he talks of *sants*, *bhagats*, and *sadhs*. The Guru himself is referred to as *sadhu* or *sant*.

Guru Arjan poses a number of questions and gives answers which talk of *Gurmukh*, one who has turned to the Guru. He finds the way to liberation and gets liberated. He acquires knowledge and is good to others. He eradicates *haumai*. He performs good deeds and remains unattached. He remains in peace, in constrast with the *manmukh* who remains in suffering. The *Gurmukh* regards *sukh* and *dukh* as the same. He meditates on God and sings God's praises. The whole world is in fear but not the *brahm-giani* : he is redeemed. There is no difference between *Ram* and the *Sant*. Once the malady of *haumai* is successfully treated, one attains *raj-jog* through the Guru's grace.

The Sikh of the Guru is protected by God and redeemed through His grace. The dust of the *sadh's* feet is more efficacious than pilgrimage to all the sixty-eight sacred places. The Sikh *sevaks* have the treasure of the Name. Devoid of all fear, they are dyed in the hue of the Master. Their association is cherished by the Guru. God's devotees remain steadfast. They are indifferent to joy and sorrow. The Guru himself is their protector. Death does not touch the Sikh of the Guru. The *sevak* of the Guru performs perfect service.

Guru Arjan tells the *sants* at one place that the *shabad* is the support of life. By worshipping the one God their countenance becomes bright and they remain stable. The True Guru brings all affairs to a good end. All thirst is quenched. After great search the treasure of the Name is found, it is priceless. God is their friend, wealth and youth, their father and mother. By turning to the Guru, they escape the deadly whirlpool. The *sants* take refuge with God to be liberated. The haughty suffer destruction. The gift of the Name is found in the *Sadhu's sangat*. There is no high or low : God's light is in all.

The Sikhs have come together like swans on a pool in accordance with God's *hukam*. They feed on pearls and gems in the pool, and God's will is that they should never part from it. God is under the control of *bhagats* and he is their strength. The Gursikhs are instructed to meditate on God and to taste the nectar of *bani* with its nectar of the Name. In contrast with *monis, tapsis, brahmacharis, sanyasis* and others, the *sants* of God are free from joy and sorrow, greed and attachment. The dust of their feet is cherished. By meeting the True Guru all their anxiety is gone.

The *Gurmukh* is dear to God, and none can injure the one guarded by God. He enjoys eternal bliss as a special robe (*sirpao*). The *sevak* of the Guru never goes to hell; he meditates on God; in *sadh-sang* he receives life every day from the Guru. He listens to *kirtan* at the Guru's door (*gurdwara*). The *manmukh*, in contrast with the *Gurmukh*, remains chained to the wheel of death and rebirth and goes through all hells.

(Courtesy : *A Study of Guru Granth Sahib*)

❑ ❑ ❑ ❑ ❑

## The Self Inide *Ape Wich Apa*

Oh mother mine
    I just woke up from a dream –
There was only 'me' nobody else, and
    Yet, there was someone somewhere hiding
    Who touched me and made me tremble
With deliciousness that still devours me!
Tell me who it was. How did it enter?
How does it hide? How do I seek?

❖ **Bhai Vir Singh**
*Translated by Nikky G K Singh*

# Guru Nanak Dev and Bergson

In the west, a philosopher named Bergson of France ranks high amongst the philosophers whose mind rose very high towards the unseen and whose eyes could see wondrousness i.e. the sixth sense despite being tied to the five senses of the body.

This is the first time in the history of philosophy that a philosopher has considered science as well as intellect inadequate to peep in the unseen.

Bergson saw eye to eye with Kant's doctrine that we could not know or reach God with our intellect. Kant, therefore, did not consider God as the topic of intellect. He had concluded in his doctrine that God is beyond the scope of philosophy.

Bergson said that we had a dual mind for research. One is intellectual mind and another is intuitive. Without the union of the two one could not perceive the unseen because even the unseen has two facets, one is matter and the second is life.

All the discoveries of science are the result of research by the intellectual mind. It is the intellectual mind that has the art of reasoning and uses it to come to logical conclusions. Its knowledge pertains to matter. The intellectual mind has scope up to knowledge of meat and bones and not of life. The knowledge of the secret of life is beyond its scope. The intellectual mind is inexpert. It cannot put its finger on the cycle of life. The cycle of life is a miracle of the Lord. For the intellectual mind it is something that is alien or unfamiliar.

The intellectual mind is made of matter and its subject is matter. Whatever comes in its scope is matter. It cannot gain knowledge from a whole object or substance. It has to cut it bit by bit and do research. The flow of life stops when it comes under the cutting edge of the knife. Life is a flow. Its stoppage is its end. But actually it is unending. It never stops.

We think it has stopped but actually it goes and hides itself in the unseen world that is invisible to the intellectual mind.

The flight of life is a transition. It is an extension of the cycle of life. This cycle of life is inaccessible. It cannot be stopped. The life is in quest of something. The intellect cannot realize that.

Life spreads from a center i.e. the Lord and wants to remain in touch with the Lord.The mind is enticed by desires and is not able to realize so. Only a person who has insight and can see inwardly can perceive the center i.e. the Lord.

Bergson has named this insight as intuition. It is somewhat similar to what is mentioned in our Scripture as the sublime mind.

Bergson's entire focus rested on the point that if we wish to peep into the unseen and meet the Lord then essentially have to develop this intuition in ourselves. He was of the view that the entire research of philosophy should be done with the intuitive and the intellectual mind.

Now, how to develop this intuition or so to say this intuitive mind?

Bergson could not know. He only hinted that intuition could be gained from the knowledge of physical sciences.

This clearly indicates that Bergson's intuition is a sister of intellect but slightly higher. It seems Bergson had a glimpse of intuitive and sublime mind but he was not able to describe the same.

Here, it is important to mention the greatness of Guru Nanak who almost four hundred years before Bergson gave knowledge of the intuitive and the sublime mind. It is not that he gave knowledge only. He also showed the way to develop the intuitive and the sublime mind. The way is faith, love and devotion.

Faith: One has to have faith that the Lord is omnipresent, here, there, everywhere, inside the body and outside in nature.

Love: Remembrance of the Lord.

Devotion: Recitation of the Lord's Name by the tongue or silently in the mind.

He said: By remembrance and 'recitation of the Lord's Name with love' another mind develops i.e. the intuitive mind and the sublime mind that can feel the sensation of the Lord. The Lord reveals Himself in His Name by way of sensation.

Another philosopher said: If then anywhere there is possible for us a view of reality in its purity it will be in the inward view that we may obtain of this privileged object [The Philosophy of Change by Carr. Page 26].

Guru Nanak resolved the issue in advance without any philosophical discussion. He said: We have to see inwardly and to see inwardly the path is 'incessant recitation of the Lord's Name with love'. The love of the Lord and recitation of His Name elevates the mind and the intellectual mind is transformed into intuitive mind and further into sublime mind. The body soul immerses into the Supreme soul.

The incessant meeting of the three, namely, mind, body soul and Supreme soul is sublime consciousness or intuition. Love is the cement that joins the soul with the soul.

One can attain it in this life only.

Some philosophers did get a glimpse of this intuition maybe from the wondrous scenes of nature but were not fully blessed with it.

What happens when our body soul immerses in the Supreme soul?

When the body soul immerses in the Supreme soul, then one gets the sensation of the presence of the Lord in the mind, heart and body that fills the mind and heart with ecstasy and rapture. All sorrows vanish and one gets out of the cycle of births and deaths. One gets eternal happiness in this life itself.

Similarly, Emerson, a pious soul who lived in America felt the sensation and ecstasy of meeting the Lord. But he clamored: Tell me, how this sensation would become incessant?

Guru Nanak has shown the way, how to make it incessant.

Alas! Emerson had known Guru Nanak.

Similarly, Goethe felt ecstasy and wondrousness sometimes.

Inspired by Emerson, Carlyle and Goethe a few persons in Europe and America gained new thoughts, one of those was Trine. He wrote nice words about Emerson's sensations of the Lord and feelings of ecstasy and wondrousness of Goethe. Trine has described the incessant sensation in an excellent manner.

Had these philosophers known the true Spiritual path that Guru Nanak told, then all their doubts would have gone.

**Guru Nanak Chamatkar, Vol 2**

Translated by manoharlalmongia@yahoo.co.in

❑ ❑ ❑ ❑ ❑

## ਨੀਤੀ ਵਾਰਤਾ

5 ਸਤੰਬਰ, 1912

ਇਕ ਬੱਕਰੀ ਦੇ ਮਗਰ ਸ਼ਿਕਾਰੀ ਕੁਤੇ ਪਏ, ਜੀ ਭਿਆਣੀ ਭੱਜਦੀ ਜਾਂਦੀ ਨੂੰ ਇਕ ਦਾਖਾਂ ਦੀ ਵੇਲ ਦੀ ਝੰਗੀ ਵਿਚ ਲੁਕਣ ਦੀ ਥਾਂ ਲੱਭ ਪਈ, ਬੱਕਰੀ ਲੁਕ ਗਈ, ਕੁਤੇ ਅੱਗੇ ਵਧ ਗਏ। ਜਦ ਬੱਕਰੀ ਨੇ ਜਾਣਿਆਂ ਕਿ ਖਤਰਾ ਲੰਘ ਚੁਕਾ, ਤਦ ਉਸੇ ਦਾਖ ਦੀਆਂ ਵੇਲਾਂ ਨੂੰ ਲੱਗੀ ਖਾਣ ਤੇ ਜੜ੍ਹਾਂ ਤੋਂ ਪੱਟਣ। ਉਸ ਵੇਲੇ ਦੀ ਖੜਖੜ ਨੇ ਸ਼ਿਕਾਰੀਆਂ ਨੂੰ ਸੂੰਹ ਦੇ ਦਿੱਤੀ, ਝੱਟ ਪਹੁੰਚੇ ਤੇ ਸ਼ਕਾਰ ਮਾਰ ਲਿਆ। ਬੱਕਰੀ ਉਸ ਵੇਲੇ ਜਾਨ ਤੋੜਦੀ ਤੇ ਇਹ ਉਚਾਰ ਰਹੀ ਸੀ:-

### ਸਿਧਾਂਤ

ਨਾਸ਼ੁਕਰੀ ਹੈ ਪਾਪ ਵਡੇਰਾ
ਮਾਨੁਖ, ਪ੍ਰਭੂ ਨੂੰ ਲਗੇ ਮੰਦੇਰਾ।
ਬਦੀ ਕਰੇ ਜੋ ਨੇਕੀ ਬਦਲੇ,
ਉਹ ਬੀ ਭੁਗਤੇ ਛੇਤੀ ਅਦਲੇ।

-0-

ਕ੍ਰਿਤਘਣਤਾ ਹੈ ਸਭ ਤੋਂ ਬੁਰੀ,
ਬੁਰੀ ਬੁਰੀ ਏ ਤਿੱਖੀ ਛੁਰੀ।
ਕ੍ਰਿਤਘਨ ਕੋਲੋਂ ਨਰਕ ਡਰੇਂਦਾ,
ਅਪਨੇ ਵਿਚ ਵਾਸ ਨਹੀਂ ਦੇਂਦਾ।
ਆਖੇ ਮੈਨੂੰ ਨਾਸ ਕਰਾਊ,
ਇਸ ਹਾਲੋਂ ਬੀ ਹੇਠ ਪੁਚਾਊ।

-0-

ਕਰੋ ਵਿਸ਼ਰਾਮ ਜਿਸ ਡਾਲੀ,
ਕਦੀ ਨਾ ਉਸਨੂੰ ਕੱਟੋ,
ਛਕੋ ਪਰਸਾਦ ਜਿਸ ਥਾਲੀ,
ਨ ਉਸਨੂੰ ਛੇਕ ਕਰ ਸੱਟੋ।

-0-

ਮਦਰਾਸ ਵਿਚ ਇਕ ਬ੍ਰਾਹਮਨ ਨੂੰ ਇਕ ਸੰਸਕ੍ਰਿਤ ਦੀ ਲਿਖਤ ਦੀ ਕਿਤਾਬ ਮਿਲੀ ਹੈ ਜਿਸ ਵਿਚ ਹਵਾਈ ਜਹਾਜ਼ ਦੇ ਬਨਾਣ ਦੀ ਤਰਕੀਬ ਲਿਖੀ ਹੋਈ ਹੈ, ਸਾਡੇ ਦੇਸ ਹਿੰਦ ਵਿਚ ਵੀ ਹਵਾਈ ਜਹਾਜ਼ ਸਨ ਜਿਨ੍ਹਾਂ ਨੂੰ ਸਾਡੀ ਜ਼ਬਾਨ ਵਿਚ ਬਬਾਨ ਯਾ ਪੁਸ਼ਪ ਬਬਾਨ ਕਹਿੰਦੇ ਸਨ।

-0-




ਬੜੀ ਹੀ ਖੁਸ਼ੀ ਦੀ ਖਬਰ ਹੈ ਕਿ ਯੂਨਾਈਟਿਡ ਸਟੇਟਸ ਅਮਰੀਕਾ ਵਿਚ ਸਿਖ ਧਰਮ ਦੇ ਪਰਚਾਰ ਲਈ ਖਾਲਸਾ ਦੀਵਾਨ ਦੀ ਬੁਨਿਆਦ (ਨੀਂਹ) ਰੱਖੀ ਗਈ ਹੈ, ਇਸ ਦੀਵਾਨ ਦਾ ਨਾਮ ਪੈਸੇਫਿਕ ਕੋਸਟ ਖਾਲਸਾ ਦੀਵਾਨ ਸਟਾਕਟਨ ਰੱਖਿਆ ਗਿਆ ਹੈ ਤੇ 10 ਜੁਲਾਈ 1922 ਨੂੰ ਇਸਦੀ ਰਜਿਸਟਰੀ ਹੋ ਗਈ ਹੈ। ਹੇਠ ਲਿਖੇ ਸ੍ਰੇਸ਼ਟ ਪੁਰਸ਼ ਇਸਦੇ ਮੈਂਬਰ ਬਣੇ ਹਨ:-

(1) ਸ੍ਰੀਮਾਨ ਸਰਦਾਰ ਤੇਜਾ ਸਿੰਘ ਜੀ ਐਮ.ਏ.ਐਲ.ਐਲ.ਬੀ. ਪ੍ਰੈਜ਼ੀਡੈਂਟ, (2) ਸ੍ਰੀਮਾਨ ਸਰਦਾਰ ਕਪੂਰ ਸਿੰਘ ਜੀ ਵਾਈਸ ਪ੍ਰੈਜ਼ੀਡੈਂਟ, (3) ਸ੍ਰੀਮਾਨ ਸੰਤ ਤਾਰਾ ਸਿੰਘ ਜੀ ਸੈਕ੍ਰੇਟਰੀ, (4) ਸ੍ਰੀਮਾਨ ਸਰਦਾਰ ਧਰਮ ਸਿੰਘ ਜੀ ਅਸਿਸਟੰਟ ਸਕੱਤ੍ਰ, (5) ਸ੍ਰੀਮਾਨ ਭਾਈ ਬਾਵਾ ਸਿੰਘ ਜੀ ਖਜਾਨਚੀ, (6) ਸ੍ਰੀਮਾਨ ਸਰਦਾਰ ਜਵਾਲਾ ਸਿੰਘ ਜੀ ਅਸਿਸਟੰਟ ਖਜ਼ਾਨਚੀ, ਇਨ੍ਹਾਂ ਦੇ ਸਿਵਾ ਹੋਰ ਬੀ ਮੈਂਬਰ ਚੁਣੇ ਗਏ ਹਨ।

ਇਸ ਦੀਵਾਨ ਨੇ ਸਟਾਕਟਨ ਵਿਚ ਗੁਰਦਵਾਰਾ ਬਨਾਉਣ ਲਈ ਚੰਦਾ ਵੀ ਇਕੱਠਾ ਕਰਨਾ ਸ਼ੁਰੂ ਕਰ ਦਿਤਾ ਹੈ, ਗੁਰਦਵਾਰਾ ਬਣ ਜਾਣ ਤੇ ਸਿਖ ਧਰਮ ਦਾ ਪਰਚਾਰ ਵੀ ਅਮਰੀਕਾ ਨਿਵਾਸੀਆਂ ਵਿਚ ਕੀਤਾ ਜਾਵੇਗਾ ਤੇ ਅਮਰੀਕਾ ਵਿਚ ਸਿਖ ਵਿਦਿਆਰਥੀਆਂ ਦੀ ਵੀ ਦੀਵਾਨ ਮਦਦ ਕਰੇਗਾ।

-0-

ਮਿਸਰ ਵਿਚ ਇਕ ਪੱਥਰ ਦੀ ਵਡੀ ਮੂਰਤ ਜਮੀਨ ਦੇ ਹੇਠੋਂ ਮਿਲੀ ਹੈ ਜੋ ਕਿ ਮੁਲਕ ਯੂਨਾਨ ਦੇ ਕਾਰੀਗਰਾਂ ਦੇ ਹੱਥ ਦੀ ਤੇ 7000 ਵਰਹੇ ਤੋਂ ਵੀ ਬਹੁਤ ਪੁਰਾਨੀ ਹੈ, ਇਸੇ ਮੁਲਕ ਵਿਚ ਕਾਹਰਾ ਤੋਂ 30 ਕੋਹਾਂ ਤੇ ਇਕ ਮੰਜੀ ਜਮੀਨ ਵਿਚੋਂ ਨਿਕਲੀ ਹੈ ਜੋ ਕਿ 8000 ਬਰਸ ਦੀ ਬਨੀ ਹੋਈ ਹੈ, ਜਿਸ ਦੇ ਪਾਵੇ ਛੇਕੋ ਛੇਕ ਹੋਏ ਹੋਏ ਹਨ।

-0-

### ਵਿਦਜਾ ਪ੍ਰਚਾਰ

ਸੁਨੋਂ ਖਾਲਸਾ ਵੀਰ ਬਹਾਦਰੋ ਵੇ
ਕਰੋ ਹਿੰਮਤਾਂ ਬਨੋਂ ਦਲੇਰ ਵੀਰੋ।
ਸਾਨੂੰ ਹਾਰ ਅਵਿਦਜਾ ਦੇਂਵਦੀ ਜੇ
ਤੁਸਾਂ ਦੁਸ਼ਟਨੀ ਨੂੰ ਲੈਣਾ ਮਾਰ ਵੀਰੋ।
ਇਸਦੇ ਮਾਰਨੇ ਦਾ ਚੰਗਾ ਢੰਗ ਇਹੋ
ਖੋਹਲੋ ਥਾਂ ਥਾਂ ਹਾਈ ਸਕੂਲ ਵੀਰੋ।
ਅਸੀਂ ਰੁਲਦੇ ਹਾਂ ਬਾਝੋਂ ਵਿਦਜਾ ਦੇ
ਕੋਈ ਪੁਛਦਾ ਨਹੀਂ ਜੇ ਆਨ ਵੀਰੋ।
ਬੁਰਾ ਹਾਲ ਕੀਤਾ ਇਸ ਅਵਿਦਜਾ ਨੇ
ਦੱਸਾਂ ਹਾਲ ਮੈਂ ਕੀ ਸੁਨਾਇ ਵੀਰੋ।
ਪੁਤ੍ਰ ਸਿੰਘਾਂ ਦੇ ਇਸ ਅਵਿਦਜਾ ਨੇ
ਦਿੱਤੇ ਹੋਰਨਾਂ ਹੱਥ ਫੜਾਇ ਵੀਰੋ।
ਕਰੋ ਹਿੰਮਤਾਂ ਲਵੋ ਛੁਡਾ ਓਹਨਾਂ
ਵੇਲਾ ਦਿਓ ਨਾਂ ਮੂਲ ਗਵਾਇ ਵੀਰੋ।
ਮੁਸ਼ਕਲ ਏਸਨੂੰ ਜਿੱਤਨਾ ਕੀ ਹੋਸੀ
ਜਿੱਥੇ ਬੈਠੇ ਹੋ ਸਿੰਘ ਭਰਾ ਵੀਰੋ।
ਦਿਓ ਵਿਦਜਾ ਬੱਚੀਆਂ ਬੱਚਿਆਂ ਨੂੰ
ਦਿਓ ਵਿਦਜਾ ਕਰੋ ਪਰਚਾਰ ਵੀਰੋ।
ਵਸਾਵਾ ਸਿੰਘ ਦੀ ਬੇਨਤੀ ਮੰਨ ਲੈਣੀ
ਬਾਰ ਬਾਰ ਇਹ ਅਰਜ਼ ਗੁਜ਼ਾਰ ਵੀਰੋ।

**-ਵਸਾਵਾ ਸਿੰਘ ਕੋਟਲਾ ਕਾਸਮਖਾਨ**

(ਖਾ.ਸ. 29 ਅਗਸਤ 1912 'ਚੋਂ)

### ਸਾਈਂ ਲਈ ਤੜਪ

'ਤੜਪ-ਗੋਪੀਆਂ' ਕ੍ਰਿਸ਼ਨ ਮਗਰ ਜੋ
ਲੋਕੀਂ ਪਏ ਸੁਣਾਵਨ,
'ਲੁੱਛਣ-ਸੱਸੀ' ਪੁੰਨੂੰ ਪਿੱਛੇ
ਜੋ ਥਲ ਤੜਫ਼ ਦਿਖਾਵਨ,
ਰਾਂਝੇ ਮਗਰ ਹੀਰ ਦੀ ਘਾਬਰ,
ਮਜਨੂੰ ਦਾ ਸੁਕ ਜਾਣਾ,-
ਏ ਨਹੀਂ 'ਮੋਹ-ਨਜ਼ਾਰੇ' ਦਿਸਦੇ,
ਏ ਕੁਈ ਰਮਜ਼ ਛਿਪਾਵਨ।

ਹੇ ਅਰੂਪ! ਇਹ ਤੜਪ ਉਹੋ ਨਹੀਂ,
ਧੁਰੋਂ ਤੁਸਾਂ ਜੋ ਲਾਈ?
ਕੀ ਇਹ ਚਿਣੰਗ ਨਹੀਂ ਉਹ, ਜਿਹੜੀ
ਤੁਸਾਂ ਸੀਨਿਆਂ ਪਾਈ?
ਮਿਲਣ ਤੁਸਾਨੂੰ ਦੀ ਏ ਲੋਚਾ,
ਏ ਹੈ ਤੜਪ ਤੁਸਾਡੀ,-
ਜਿੱਥੇ ਰਮਜ਼ ਪਵੇ ਕੁਈ ਕਟਕੀ,
ਏ ਕਮਲੀ ਹੋ ਜਾਈ।

*-ਬਿਜਲੀਆਂ ਦੇ ਹਾਰ*



ੴ

ਸ੍ਰੀ ਵਾਹਿਗੁਰੂ ਜੀ ਕੀ ਫਤਹਿ॥



# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼

[ਗੁਰੂ ਗ੍ਰੰਥ ਸਾਹਿਬ ਅੰਗ-੪੧੯, ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ-੨੬੩੪]

ਆਸਾ ਮਹਲਾ ੧, ਅਸਟਪਦੀ-੧੫

| ਮੂਲ | ਅਰਥ |
|---|---|
| ਮਨਸਾ ਮਨਹਿ ਸਮਾਇਲੇ ਭਉਜਲੁ ਸਚਿ ਤਰਣਾ॥ ਆਦਿ ਜੁਗਾਦਿ ਦਇਆਲੁ ਤੂ ਠਾਕੁਰ ਤੇਰੀ ਸਰਣਾ॥੧॥ | ੨. ਹੇ ਠਾਕੁਰ! (ਅਸੀਂ) ਤੇਰੀ ਸ਼ਰਣ ਆਏ ਹਾਂ, ਤੂੰ ਮੁੱਢ ਤੋਂ ਤੇ ਜੁਗਾਂ ਦੇ ਸ਼ੁਰੂ ਤੋਂ ਦਿਆਲੂ ਰਿਹਾ ਹੈਂ। ੧. (ਸਾਡੀਆਂ) ਵਾਸ਼ਨਾਂ ਨੂੰ ਮਨ ਵਿਚ ਹੀ ਸਮਾ ਲੈ (ਤਾਂ ਜੋ) ਸੱਚ (ਦੀ ਪ੍ਰਾਪਤੀ) ਦੁਆਰਾ (ਸਾਡਾ) ਭਵ ਸਾਗਰ ਤੋਂ ਤਰਣਾ ਹੋ ਜਾਵੇ॥੧॥ |
| ਤੂ ਦਾਤੌ ਹਮ ਜਾਚਿਕਾ ਹਰਿ ਦਰਸਨੁ ਦੀਜੈ॥ ਗੁਰਮੁਖਿ ਨਾਮੁ ਧਿਆਈਐ ਮਨ ਮੰਦਰੁ ਭੀਜੈ॥੧॥ਰਹਾਉ॥ | ਹੇ ਹਰੀ! ਤੂੰ ਦਾਤਾ ਹੈਂ, ਅਸੀਂ ਮੰਗਤੇ ਹਾਂ, (ਆਪਣਾ) ਦਰਸ਼ਨ ਦਿਓ, (ਪਰ ਪਹਿਲੋਂ ਇਹ ਮਿਹਰ ਕਰੋ ਕਿ) ਗੁਰੂ ਦੁਆਰੇ (ਤੇਰਾ) ਨਾਮ ਧਿਆਈਏ (ਜੋ ਸਾਡਾ) ਮਨ ਰੂਪੀ ਮੰਦਰ (ਨਾਮ ਰਸ ਨਾਲ) ਤ੍ਰਿਬੁਡ ਹੋ ਜਾਏ॥੧॥ਰਹਾਉ॥ |
| ਕੂੜਾ ਲਾਲਚੁ ਛੋਡੀਐ ਤਉ ਸਾਚੁ ਪਛਾਣੈ॥ ਗੁਰ ਕੈ ਸਬਦਿ ਸਮਾਈਐ ਪਰਮਾਰਥੁ ਜਾਣੈ॥੨॥ | [ਅਰਦਾਸ ਕਰਕੇ ਹੁਣ ਸ੍ਰੋਤਿਆਂ ਪ੍ਰਤਿ ਉਪਦੇਸ਼ ਕਰਦੇ ਹਨ:] (ਜੇ) ਕੂੜਾ ਲਾਲਚ ਛੱਡ ਦੇਈਏ (ਤਾਂ ਤੁਸਾਂ ਦਾ ਮਨ) ਸਚ (ਸਚ ਸਰੂਪ ਪ੍ਰਭੂ) ਨੂੰ ਪਛਾਣ ਲਏਗਾ, (ਜੇ) ਗੁਰੂ ਦੇ ਸ਼ਬਦ ਵਿਚ ਸਮਾ ਜਾਈਏ (ਤਾਂ ਮਨ ਆਪਣੇ) ਪਰਮ ਪ੍ਰਯੋਜਨ ਨੂੰ ਜਾਣ ਲਏਗਾ॥੨॥ |
| ਇਹੁ ਮਨੁ ਰਾਜਾ ਲੋਭੀਆ ਲੁਭਤਉ ਲੋਭਾਈ॥ ਗੁਰਮੁਖਿ ਲੋਭੁ ਨਿਵਾਰੀਐ ਹਰਿ ਸਿਉ ਬਣਿ ਆਈ॥੩॥ | ਇਹ (ਸਾਡਾ) ਮਨ ਲੋਭੀ ਰਾਜਾ ਹੈ, ਲਲਚਦਾ (ਲਲਚਦਾ ਹੋਰ) ਲਾਲਚੀ ਹੁੰਦਾ ਜਾਂਦਾ ਹੈ। (ਪਰ ਜੇ) ਗੁਰੂ ਦੁਆਰਾ ਲੋਭ ਦੂਰ ਕਰ ਲਈਏ (ਤਦ ਜਾਣੋ) ਹਰੀ ਨਾਲ ਬਣ ਆਈ ਹੈ॥੩॥ |
| ਕਲਰਿ ਖੇਤੀ ਬੀਜੀਐ ਕਿਉ ਲਾਹਾ ਪਾਵੈ॥ ਮਨਮੁਖੁ ਸਚਿ ਨ ਭੀਜਈ ਕੂੜੁ ਕੂੜਿ ਗਡਾਵੈ॥੪॥ | (ਜੇ) ਕੱਲਰ ਵਿਚ ਖੇਤੀ ਬੀਜੀਏ (ਤਾਂ ਕੋਈ) ਨਫਾ ਕਿਵੇਂ ਪਾਏਗਾ। (ਤਿਵੇਂ) ਮਨਮੁਖ ਸੱਚ ਵਿਚ ਨਹੀਂ ਰਚਦਾ, (ਉਹ ਮਨ ਰੂਪੀ) ਕੂੜੀ (ਧਰਤੀ) ਵਿਚ ਕੂੜ ਹੀ ਗੱਡਦਾ (ਭਾਵ ਬੀਜਦਾ ਹੈ, ਸੋ ਲਾਹਾ ਨਹੀਂ ਪਾ ਸਕਦਾ)॥੪॥ |
| ਲਾਲਚੁ ਛੋਡਹੁ ਅੰਧਿਹੋ ਲਾਲਚਿ ਦੁਖੁ ਭਾਰੀ॥ ਸਾਚੌ ਸਾਹਿਬੁ ਮਨਿ ਵਸੈ ਹਉਮੈ ਬਿਖੁ ਮਾਰੀ॥੫॥ | ਹੇ (ਗਿਆਨ ਨੇਤ੍ਰਾਂ ਤੋਂ) ਅੰਨ੍ਹਿਓ! ਲਾਲਚ ਨੂੰ ਛਡੋ, ਲਾਲਚ ਵੱਡਾ ਦੁਖ ਹੈ, (ਹਾਂ) ਸੱਚਾ ਸਾਹਿਬ (ਉਸ ਦੇ) ਮਨ ਵਿਚ ਹੀ ਵੱਸੇਗਾ (ਜਿਸ ਨੇ ਲਾਲਚ ਦਾ ਮੂਲ) ਹਉਮੈ ਦੀ ਜ਼ਹਿਰ ਮਾਰ ਲਈ ਹੈ॥੫॥ |
| ਦੁਬਿਧਾ ਛੋਡਿ ਕੁਵਾਟੜੀ ਮੂਸਹੁਗੇ ਭਾਈ॥ ਅਹਿਨਿਸਿ ਨਾਮੁ ਸਲਾਹੀਐ ਸਤਿਗੁਰ ਸਰਣਾਈ॥੬॥ | (ਹਰੀ ਨੂੰ ਛੱਡਕੇ) ਦੂਸਰੀ ਬਿਧਿ (ਮਾਯਕ ਲਗਨਤਾ ਵਿਚ ਖਚਿਤ ਰਹਿਣਾ) ਨੂੰ ਛੱਡ ਦਿਓ, ਇਹ ਰਾਹ ਖੋਟਾ ਹੈ, (ਇਸ ਵਿਚ ਪਏ) ਲੁੱਟੇ ਜਾਓਗੇ, ਹੇ ਭਾਈ ! ਦਿਨ ਰਾਤ ਨਾਮ ਨੂੰ ਸਲਾਹੀਐ ਸਤਿਗੁਰੂ ਦੀ ਸ਼ਰਣ ਵਿਚ ਪੈਕੇ॥੬॥ |
| ਮਨਮੁਖ ਪਥਰੁ ਸੈਲੁ ਹੈ ਧ੍ਰਿਗੁ ਜੀਵਣੁ ਫੀਕਾ॥ ਜਲ ਮਹਿ ਕੇਤਾ ਰਾਖੀਐ ਅਭ ਅੰਤਰਿ ਸੂਕਾ॥੭॥ | ਮਨਮੁਖ ਕਰੜਾ ਪੱਥਰ ਹੈ, (ਉਸ ਦਾ) ਜੀਵਨ (ਨਾਮ ਰਸ ਤੋਂ ਬਿਨਾ) ਫਿੱਕਾ ਹੈ, (ਐਸੇ ਜੀਵਨ ਨੂੰ) ਧ੍ਰਿਕਾਰ ਹੈ। (ਪੱਥਰ ਨੂੰ ਭਾਵੇਂ) ਕਿੰਨਾ ਚਿਰ ਪਾਣੀ ਵਿਚ ਰਖੀਏ (ਉਸ ਦਾ) ਮਨ ਅੰਦਰੋਂ ਸੁੱਕਾ ਹੀ ਰਹਿੰਦਾ ਹੈ (ਤਿਵੇਂ ਮਨਮੁਖ ਦਾ ਦਿਲ ਸਤਿਸੰਗ ਵਿਚ ਜਾਕੇ ਬੀ ਅੰਦਰੋਂ ਖੁਸ਼ਕ ਹੀ ਰਹਿੰਦਾ ਹੈ)॥੭॥ |
| ਹਰਿ ਕਾ ਨਾਮੁ ਨਿਧਾਨੁ ਹੈ ਪੂਰੈ ਗੁਰਿ ਦੀਆ॥ ਨਾਨਕ ਨਾਮੁ ਨ ਵੀਸਰੈ ਮਥਿ ਅੰਮ੍ਰਿਤੁ ਪੀਆ॥੮॥੧੫॥ | ਹਰੀ ਦਾ ਨਾਮ (ਤਾਂ ਸੁਖਾਂ ਦਾ ਇਕ) ਖ਼ਜ਼ਾਨਾ ਹੈ (ਜੋ ਮੈਨੂੰ) ਪੂਰੇ ਗੁਰੂ ਨੇ ਦਿੱਤਾ ਹੈ। ਹੇ ਨਾਨਕ! (ਤੈਨੂੰ ਇਹ) ਨਾਮ ਨਾ ਭੁੱਲੇ, (ਜਿਸ ਨੂੰ) ਮਥ ਮਥ ਕੇ ਤੂੰ ਅੰਮ੍ਰਿਤ ਪੀਤਾ ਹੈ, (ਭਾਵ ਜਿਸ ਨੂੰ ਸਿਮਰ ਸਿਮਰਕੇ ਤੂੰ ਆਤਮ ਰਸ ਪੀਤਾ ਹੈ)॥੮॥੧੫॥ |

'KHALSA SAMACHAR' New Delhi. Office of Posting NDGPO-110001 (Thursday-Friday) R.No.50825/90DL(ND)-11/6035/2012-13-14
Published & printed by Dr.J.S. Neki on behalf of Bhai Vir Singh Sahitya Sadan, Bhai Vir Singh Marg, Gole Market, New Delhi-1100 01 and printed at Print Media, 1331 Chowk Sangatrashan, Paharganj, New Delhi.
Editor Dr. J.S. Neki. Phone 011-23363510, Email:info@bvsss.org www.bvsss.org
ਭਾਈ ਵੀਰ ਸਿੰਘ ਸਾਹਿਤ ਸਦਨ, ਨਵੀਂ ਦਿੱਲੀ ਵਲੋਂ ਪ੍ਰਕਾਸ਼ਕ ਤੇ ਛਾਪਕ ਡਾ. ਜਸਵੰਤ ਸਿੰਘ ਨੇਕੀ ਨੇਂ ਪ੍ਰਿੰਟ ਮੀਡੀਆ, 1331 ਚੌਂਕ ਸੰਗਤਰਾਸ਼ਾ, ਪਹਾੜ ਗੰਜ, ਨਵੀਂ ਦਿੱਲੀ-55 ਤੋਂ ਛਪਵਾਇਆ।
ਸੰਪਾਦਕ: ਡਾ.ਜਸਵੰਤ ਸਿੰਘ ਨੇਕੀ। [ਲੇਖਕਾਂ ਦੇ ਨਿਜੀ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ]

# ਅਜ਼ਾਦੀ ਦਿਵਸ ਦੀ ਪੂਰਬ ਸੰਧਿਆ ਤੇ ਹੋਇਆ ਪੰਜਾਬੀ ਕਵੀ ਦਰਬਾਰ



ਡਾ. ਮਹਿੰਦਰ ਸਿੰਘ ਅਤੇ ਸ਼੍ਰੀਮਤੀ ਅਨੀਤਾ ਸਿੰਘ ਦੀਪ ਜਗਾਕੇ ਪੰਜਾਬੀ ਕਵੀ-ਦਰਬਾਰ ਦਾ ਆਗਾਜ਼ ਕਰਦੇ ਹੋਏ।

ਨਵੀਂ ਦਿੱਲੀ, 15.8.2012 : ਅਜ਼ਾਦੀ ਦਿਵਸ ਮੌਕੇ ਪੰਜਾਬੀ ਅਕਾਦਮੀ ਵਲੋਂ ਆਯੋਜਿਤ ਪੰਜਾਬੀ ਕਵੀ ਦਰਬਾਰ ਦਾ ਆਯੋਜਨ ਸ੍ਰੀ ਰਾਮ ਸੈਂਟਰ ਫਾਰ ਆਰਟ ਐਂਡ ਕਲਚਰ, ਮੰਡੀ ਹਾਊਸ ਵਿਖੇ ਦਿੱਲੀ ਸਰਕਾਰ ਦੇ ਮਾਣਯੋਗ ਭਾਸ਼ਾਵਾਂ, ਸਮਾਜ ਭਲਾਈ, ਬਾਲ ਅਤੇ ਇਸਤ੍ਰੀ ਵਿਕਾਸ ਮੰਤਰੀ ਪ੍ਰੋ. ਕਿਰਣ ਵਾਲੀਆ ਦੀ ਪ੍ਰਧਾਨਗੀ ਹੇਠ ਕੀਤਾ ਗਿਆ। ਕਵੀ ਦਰਬਾਰ ਦੇ ਸ਼ੁਰੂ 'ਚ ਪੰਜਾਬੀ ਅਕਾਦਮੀ ਦੇ ਸਕੱਤਰ ਡਾ. ਰਵੇਲ ਸਿੰਘ ਨੇ ਪਹੁੰਚੇ ਸਭ ਕਵੀਆਂ ਅਤੇ ਸਰੋਤਿਆਂ ਨੂੰ ਜੀਉ-ਆਇਆਂ ਕਿਹਾ। ਪੰਜਾਬੀ ਅਕਾਦਮੀ ਵਲੋਂ ਇਸ ਪ੍ਰੋਗਰਾਮ ਦੀ ਪ੍ਰਧਾਨ ਪ੍ਰੋ. ਕਿਰਣ ਵਾਲੀਆ ਅਤੇ ਵਿਸ਼ੇਸ਼ ਮਹਿਮਾਨ ਦੇ ਤੌਰ ਤੇ ਪਹੁੰਚੇ ਘਟਗਿਣਤੀ ਵਿੱਦਿਅਕ ਸੰਸਥਾਵਾਂ ਦੇ ਕੌਮੀ ਕਮਿਸ਼ਨ ਦੇ ਮੈਂਬਰ ਡਾ. ਮਹਿੰਦਰ ਸਿੰਘ ਦਾ ਗੁਲਦਸਤੇ ਰਾਹੀਂ ਸੁਆਗਤ ਕੀਤਾ ਗਿਆ। ਸਭ ਤੋਂ ਪਹਿਲਾਂ ਡਾ. ਮਹਿੰਦਰ ਸਿੰਘ ਅਤੇ ਪੰਜਾਬੀ ਅਕਾਦਮੀ ਦੀ ਵਾਈਸ-ਚੇਅਰਪਰਸਨ ਅਨੀਤਾ ਸਿੰਘ ਨੇ ਦੀਪ ਜਗਾ ਕੇ ਕਵੀ ਦਰਬਾਰ ਦਾ ਉਦਘਾਟਨ ਕੀਤਾ। ਇਸ ਮੌਕੇ ਬੋਲਦਿਆਂ ਡਾ. ਮਹਿੰਦਰ ਸਿੰਘ ਨੇ ਆਪਣੀ ਗਲ ਨੂੰ ਉਘੇ ਸ਼ਾਇਰ ਪ੍ਰੋ.ਪੂਰਨ ਸਿੰਘ ਦੇ ਬੋਲ 'ਪੰਜਾਬ ਨਾ ਹਿੰਦੂ ਨਾ ਮੁਸਲਮਾਨ, ਪੰਜਾਬ ਵੱਸਦਾ ਗੁਰਾਂ ਦੇ ਨਾਂ' ਤੋਂ ਸ਼ੁਰੂ ਕੀਤਾ ਤੇ ਅਜ਼ਾਦੀ ਘੁਲਾਟੀਆਂ ਨੂੰ ਆਪਣੀ ਸ਼ਰਧਾਂਜਲੀ ਦਿੰਦਿਆਂ ਅਜ਼ਾਦੀ ਦੇ ਮੁਢਲੇ ਸੰਗਰਾਮ 1857 ਦੀ ਕ੍ਰਾਂਤੀ ਨੂੰ ਵੀ ਚਿਤਵਿਆ। 1857 ਦੀ ਕ੍ਰਾਂਤੀ 'ਚ ਪੰਜਾਬੀਆਂ ਵਲੋਂ ਕੋਈ ਯੋਗਦਾਨ ਨਾ ਦੇਣ ਬਾਰੇ ਬਣੀ ਮਿੱਥ ਨੂੰ ਉਹਨਾਂ ਇਤਿਹਾਸ 'ਚ ਦਰਜ ਪੰਜਾਬੀਆਂ ਵਲੋਂ ਉਸ ਵੇਲੇ ਕੀਤੀਆਂ ਗਈਆਂ ਕੋਸ਼ਿਸ਼ਾਂ ਰਾਹੀਂ ਤੋੜਨ ਦੀ ਗਲ ਕਹੀ। ਅਜ਼ਾਦੀ ਨੂੰ ਸਿਰਫ ਕਵਿਤਾਵਾਂ ਜਾਂ ਕਵੀ ਦਰਬਾਰਾਂ ਤਕ ਸੀਮਤ ਨਾ ਰਖ ਕੇ ਹਰ ਵਿਅਕਤੀ ਦੀ ਚੇਤਨਾ ਦਾ ਹਿੱਸਾ ਬਣਾਉਣ ਦੀ ਗਲ ਕਰਦਿਆਂ ਪ੍ਰੋ. ਕਿਰਨ ਵਾਲੀਆ ਨੇ ਅਜ਼ਾਦੀ ਦਿਵਸ ਦੀ ਸਭ ਨੂੰ ਮੁਬਾਰਕਵਾਦ ਦਿਤੀ। ਕਵੀ ਦਰਬਾਰ 'ਚ ਕਵੀਆਂ ਨੇ ਆਪਣੀ ਭਰਪੂਰ ਹਾਜ਼ਰੀ ਲਵਾਉਂਦਿਆਂ ਵਿਕਲੋਤਰੇ ਵਿਸ਼ਿਆਂ ਤੇ ਕਵਿਤਾਵਾਂ ਸੁਣਾਈਆਂ। ਹਰਿਦਿਆਲ ਸਾਗਰ, ਨੀਤੂ ਅਰੋੜਾ, ਐਸ. ਤਰਸੇਮ, ਮੋਹਨਜੀਤ, ਡਾ. ਵਨੀਤਾ, ਹਰੀ ਸਿੰਘ ਦਿਲਬਰ, ਅਮੀਆ ਕੁੰਵਰ, ਅਮਰਜੀਤ ਸਿੰਘ ਅਮਰ, ਜਗਵਿੰਦਰ ਜੋਧਾ,




ਮੰਚ ਤੇ ਸੁਸ਼ੋਭਿਤ ਹਨ ਪੰਜਾਬੀ ਅਕਾਦਮੀ ਦੇ ਸਕੱਤਰ ਡਾ.ਰਵੇਲ ਸਿੰਘ; ਅਕਾਦਮੀ ਦੀ ਵਾਈਸ ਚੇਅਰਪਰਸਨ ਸ਼੍ਰੀਮਤੀ ਅਨੀਤਾ ਸਿੰਘ; ਭਾਸ਼ਾਵਾਂ, ਸਮਾਜ ਭਲਾਈ, ਬਾਲ ਅਤੇ ਇਸਤਰੀ ਵਿਕਾਸ ਮੰਤ੍ਰੀ ਪ੍ਰੋ.ਕਿਰਨ ਵਾਲੀਆ ਅਤੇ ਘਟਗਿਣਤੀ ਵਿੱਦਿਅਕ ਸੰਸਥਾਵਾਂ ਬਾਰੇ ਰਾਸ਼ਟਰੀ ਕਮਿਸ਼ਨ ਦੇ ਮੈਂਬਰ ਡਾ.ਮਹਿੰਦਰ ਸਿੰਘ।

ਅਮਰਜੀਤ ਘੁੰਮਣ, ਸੁਰਜੀਤ ਪਾਤਰ, ਭੁਪਿੰਦਰ ਪ੍ਰੀਤ, ਦਵਿੰਦਰ, ਬਲਬੀਰ ਸਿੰਘ ਬਲ, ਸਿਮਰਤ ਗਗਨ, ਸੁਖਵਿੰਦਰ ਐਮ੍ਰਿਤ, ਸਤੀਸ਼ ਕੁਮਾਰ ਵਰਮਾ, ਗੁਰਤੇਜ ਕੋਹਰਵਾਲਾ, ਕੰਵਰ ਇਕਬਾਲ, ਜਸਵਿੰਦਰ, ਲੋਕਨਾਥ, ਸ਼ਮਸ਼ੇਰ ਸਿੰਘ ਮੋਹੀ ਨੇ ਆਪਣੇ ਵੱਖੋ-ਵੱਖਰੇ ਐਦਾਜ਼'ਚ ਆਪਣੀਆਂ ਕਵਿਤਾਵਾਂ ਸੁਣਾਈਆਂ। ਵੱਡੀ ਗਿਣਤੀ'ਚ ਪਹੁੰਚੇ ਸਰੋਤਿਆਂ ਨਾਲ ਭਰੇ ਇਸ ਕਵੀ ਦਰਬਾਰ ਦਾ ਸਟੇਜ ਸੰਚਾਲਨ ਸਤੀਸ਼ ਕੁਮਾਰ ਵਰਮਾ ਨੇ ਬਾਖੂਬੀ ਨਿਭਾਇਆ।

❑ ❑ ❑ ❑ ❑